ਕਤਾਬ ਨੰਬ੍ਰ ੧੪



# ਚੰਦ੍ਰਕਾਂਤਾ

## ਸੰਤਤਿ

## ਭਾਗ ੮ ਸਵਾਂ

ਪੰਜਾਬੀ ਉਲਥਾ ਕਾਰ

**ਭਾਈ ਸੁੰਦਰ ਸਿੰਘ ਹਕੀਮ**
ਚੌਂਕ ਬਾਬਾ ਅਟੱਲ ਸਾਹਿਬ
ਅਮ੍ਰਿਤਸਰ ਨੇ

---

ਕਵਾਲੀਨ ਹਿੰਦ ਪ੍ਰੈਸ ਬਜ਼ਾਰ ਮਾਈ ਸੇਵਾਂ
ਅਮ੍ਰਿਤਸਰ ਵਿਚ ਸਿਰਫ ਟੈਟਲ ਛਪਾਯਾ॥

੧ ੳ ਸ੍ਰੀ ਵਾਹਿਗੁਰੂ ਜੀ ਕੀ ਫਤਹ

ਪੁਸਤਕ ਨੰ: ੧੪

# ਚੰਦ੍ਰਕਾਂਤਾ

ਸੰਤਤ

## ਹਿੱਸਾ ਦਸਵਾਂ

ਜਿਸਨੂੰ
ਭਾਈ ਸੁੰਦ੍ਰ ਸਿੰਘ ਹਕੀਮ
ਚੌਕ ਬਾਬਾ ਅਟੱਲ ਅੰਮ੍ਰਿਤਸਰ ਨੇ ਪ੍ਰਕਾਸ਼ਤ ਕੀਤਾ

ਕਾਰੋਨੇਸ਼ਨ ਪ੍ਰਿੰਟਿੰਗ ਵਰਕਸ ਅੰਮ੍ਰਿਤਸਰ ਵਿੱਚ
ਭਾਈ ਸੁਚਾ ਸਿੰਘ ਜੀ ਮੈਨੇਜਰ ਦੇ ਯਤਨ ਨਾਲ ਛਪੀ.

੧ ੴ ਸਤਿਗੁਰਪ੍ਰਸਾਦਿ ॥

# ਇੰਦ੍ਰਕਾਂਤਾ ਮਿੱਤ੍ਰ

## ਭਾਗ ਦਸਵਾਂ

## ਕਾਂਡ ਪਹਿਲਾ

ਹੁਣ ਅਸੀਂ ਥੋੜਾ ਜੇਹਾ ਤਲਿਸਮ ਦਾ ਹਾਲ ਲਿਖਣਾ ਉਚਿਤ ਸਮਝਦੇ ਹਾਂ। ਪਾਠਕਾਂ ਨੂੰ ਯਾਦ ਹੋਵੇਗਾ ਕਿ ਕੌਰ ਇੰਦ੍ਰਜੀਤ ਸਿੰਘ ਕਮਲਨੀ ਦੇ ਹਥੋਂ ਤਲਿਸਮੀ ਖੰਜਰ ਲੈਕੇ ਉਸ ਟੋਏ ਜਾਂ ਖੂਹ ਵਿੱਚ ਉਤਰ ਗਏ ਜਿਸ ਵਿਚ ਕਿ ਓਹ ਅਨੰਦ ਸਿੰਘ ਨੂੰ ਸਮਝਦੇ ਸਨ। ਜਿਸ ਵੇਲੇ ਕੌਰ ਇੰਦ੍ਰਜੀਤ ਸਿੰਘ ਨੇ ਖੂਹ ਵਿੱਚ ਤਲਿਸਮੀ ਖੰਜਰ ਦੀ ਮੁਠ ਦੱਬਕੇ ਚਾਨਣਾ ਕੀਤਾ ਤਾਂ ਓਥੋਂ ਦੀ ਹਰੇਕ ਚੀਜ ਦਿਸਣ ਲਗ ਪਈ, ਖੂਹ ਦੀ ਡੂੰਘਿਆਈ ਬਹੁਤ ਨਹੀਂ ਸੀ। ਉਪਰ ਪਾਸੋਂ ਹੇਠਾਂ ਜਮੀਨ ਵਧੀਕ ਚੌੜੀ ਸੀ ਇਕ ਪਾਸੇ ਵਲ ਵੇਖਿਆ ਕਿ ਇਕ ਆਦਮੀ ਕਿਸੇ ਨੂੰ ਹੇਠਾਂ ਦਬੀ ਬੈਠਾ ਹੈ। ਅਰ ਓਸ ਦੇ ਗਲਤੇ ਛੁਰੀ ਫੇਰਨ ਹੀ ਲਗਾ ਹੈ।

ਕੌਰ ਇੰਦ੍ਰਜੀਤ ਸਿੰਘ ਨੇ ਸੋਚਿਆ ਕਿ ਕਿਤੇ ਇਹ ਅੱਤਯਾਚਾਰ ਕੌਰ ਆਨੰਦ ਸਿੰਘ ਤੇ ਹੀ ਨ ਹੁੰਦਾ ਹੋਵੇ। ਹੁਣ ਭਰਾ ਦੇ ਪ੍ਰੇਮ ਨੇ ਅਜੇਹਾ ਜੋਸ਼ ਮਾਰਿਆ ਕਿ ਇਕ ਪਲ ਭੀ ਆਪਣੇ ਆਪ ਨੂੰ ਰੋਕ ਨ ਸਕਿਆ, ਉਹ ਨੂੰ ਇਹ ਭੀ ਸੋਚ ਸੀ ਕਿ ਢਿੱਲ

ਕਰਨ ਨਾਲ ਕਿਤੇ ਵੇਲਾ ਹੀ ਨ ਲੰਘ ਜਾਵੇ, ਇਸ ਲਈ ਬਿਨਾਂ ਕੁਛ ਸੋਚੇ ਸਮਝੇ ਦੋ ਝਟ ਖੂਹ ਵਿੱਚ ਛਾਲ ਮਾਰ ਬੈਠੇ, ਪਿਛੋਂ ਪਤਾ ਲਗਾ ਕਿ ਓਹ ਕਿਸੇ ਧਾਂਤ ਦੀ ਚਾਦਰ ਉਤੇ ਜੋ ਛੱਤ ਵਾਂਗ ਮਲੂਮ ਹੁੰਦੀ ਸੀ ਡਿਗੇ ਹਨ। ਤਲਿਸਮੀ ਖੰਜਰ ਉਨਾਂ ਦੇ ਹੱਥ ਵਿੱਚ ਸੀ ਜਿਸਦੇ ਚਾਨਣੇ ਵਿੱਚ ਦੇਖਿਆ ਕਿ ਓਹ ਦੋਵੇਂ ਆਦਮੀ ਪਥਰ ਦੇ ਹਨ, ਜਿਨਾਂਨੂੰ ਦੇਖਕੇ ਓਹ ਏਥੇ ਛਾਲ ਮਾਰਕੇ ਆਏ ਸਨ। ਇਸਦੇ ਪਿਛੋਂ ਕੁਮਾਰ ਨੇ ਕਿ ਕਮਲਨੀ ਜਾਂ ਰਾਜਾ ਗੋਪਾਲ ਸਿੰਘ ਨੂੰ ਕੁਛ ਕਹੀਏ ਇਹ ਸੋਚਕੇ ਉਪਰ ਸਿਰ ਚੁਕਿਆ ਤਾਂ ਉਪਰੋਂ ਮੂੰਹ ਬੰਦ ਹੋਇਆ ਦਿਸਿਆ। ਉਚਾਈ ਵਲ ਧਿਆਨ ਦੇਣ ਤੋਂ ਪਤਾ ਲਗਾ ਕਿ ਉਪਰ ਵਾਲਾ ਮੂੰਹ ਬੰਦ ਨਹੀਂ ਹੋਇਆ ਸਗੋਂ ਵਿਚਕਾਰ ਕੋਈ ਚੀਜ਼ ਅਜੇਹੀ ਆ ਗਈ ਹੈ ਜਿਸ ਨਾਲ ਮੂੰਹ ਬੰਦ ਹੋਗਿਆ ਹੈ।

ਕੁਮਾਰ ਨੇਂ ਤਲਿਸਮੀ ਖੰਜਰ ਦੀ ਮੁਠ ਢਿਲੀ ਕਰਕੇ ਦੇਖਿਆ ਤਾਂ ਓਥੇ ਪੂਰਾ ਹਨੇਰਾ ਦਿਸਿਆ ਲਾਚਾਰ ਹੋਕੇ ਫੇਰ ਤਲਿਸਮੀ ਖੰਜਰ ਦੀ ਮੁਠ ਦੱਬੀ ਜਦ ਚਾਨਣਾ ਹੋਇਆ ਤਾਂ ਚੌਹੀਂ ਪਾਸੀਂ ਦੇਖਣਾ ਅਰੰਭ ਕੀਤਾ ਕਿ ਕਿਤੇ ਆਨੰਦ ਸਿੰਘ ਦਿਸੇ ਪਰ ਇਕ ਚਾਂਦੀ ਦੇ ਸੰਦੂਕ ਦੇ ਬਿਨਾਂ ਹੋਰ ਓਥੇ ਕੁਛ ਨ ਦਿਸਿਆ ਏਥੇ ਇਕ ਪਾਸੇ ਪਕੀ ਕੰਧ ਸੀ ਤੇ ਇਕ ਪਾਸੇ ਅਜੇਹਾ ਦਰਵਾਜ਼ਾ ਸੀ ਜਿਸਨੂੰ ਸੁਰੰਗ ਕਹਿ ਸਕਦੇ ਹਾਂ। ਦੂਜੀਆਂ ਕੰਧਾਂ ਵਿਚ ਛੋਟੇ ੨ ਬੂਹੇ ਸਨ। ਕੁਮਾਰ ਸੁਰੰਗ ਵਿਚ ਤੁਰ ਪਿਆ, ਜਾਂਦਿਆਂ ੨ ਓਹ ਸੁਰੰਗ ਪਤਲੀ ਹੁੰਦੀ ਜਾਂਦੀ ਸੀ ਜਿਸ ਤੋਂ ਮਲੂਮ ਹੁੰਦਾ ਸੀ ਕਿ ਹੁਣ ਧਰਤ ਤੇ ਜਾ ਰਹੇ ਹਾਂ। ਕੋਈ ਸੌ ਕਦਮ ਜਾਣ ਦੇ ਪਿਛੋਂ ਓਹ ਸੁਰੰਗ ਮੁਕੀ ਤੇ ਅੱਗੇ ਇਕ ਬੂਹਾ

ਨਜ਼ਰ ਆਇਆ ਜਿਸਨੂੰ ਜੰਦਰਾ ਵੱਜਾ ਹੋਇਆ ਸੀ ਕੁਮਾਰ ਨੇ ਖੰਜਰ ਮਾਰਕੇ ਸੰਗਲੀ ਵੱਢ ਸੁਟੀ ਅਰ ਧੱਕਾ ਦੇਕੇ ਬੂਹਾ ਖੋਲਿਆ । ਬਾਹਰ ਚਾਨਣਾ ਸੀ ਇਸ ਵਾਸਤੇ ਤਲਿਸਮੀ ਖੰਜਰ ਦੇ ਚਾਨਣੇ ਦੀ ਲੋੜ ਨ ਪਈ । ਬੂਹਾ ਖੋਲ੍ਹਕੇ ਦੂਸਰੇ ਪਾਸੇ ਚਲੇ ਗਏ, ਕੌਰ ਨੇ ਆਪਣੇ ਆਪਨੂ ਹਰੇ ਭਰੇ ਬਾਗ ਵਿਚ ਵੇਖਿਆ ਓਹ ਬਾਗ ਭੀ ਅਨੋਖਾ ਸੀ ਉਸ ਵਿਚ ਫੁਲਾਂ ਵਾਲੇ ਬੂਟੇ ਨਹੀਂ ਸਨ ਸਗੋਂ ਫਲਾਂ ਵਾਲੇ ਬਹੁਤ ਸਨ ਅਤੇ ਹਰੇਕ ਬੂਟੇ ਦੇ ਉਦਾਲੇ ਪੱਕਾ ਥੜਾ ਬੱਧਾ ਹੋਇਆ ਸੀ ਬੂਟਿਆਂ ਤੋਂ ਬਿਨਾਂ ਸਾਰੇ ਬਾਗ ਵਿਕ ਸੰਗਮਰਮਰ ਦਾ ਫਰਸ਼ ਸੀ ਪੂਰਬ ਵਲੋਂ ਇਕ ਢਾਈਕੁ ਹਥ ਚੌੜੀ ਨਹਿਰ ਇਸ ਬਾਗ ਵਿਚ ਆਈ ਸੀ ਜੋ ਅੱਗੇ ਆ ਕੇ ਛੋਟੀਆਂ ੨ ਅਨੇਕਾਂ ਨਾਲੀਆਂ ਵਿਚ ਵੰਡੀ ਜਾਕੇ ਸਾਰੇ ਬਾਗ ਨੂੰ ਹਰਿਆ ਭਰਿਆ ਰਖਦੀ ਸੀ । ਬਾਗ ਦੇ ਚੌਹੀਂ ਪਾਸੀਂ ਉੱਚੀ ਕੰਧ ਸੀ ਤੇ ਪੂਰਬ ਵਲ ਇਕ ਦਾਲਾਨ ਤੇ ਦੋ ਕੋਠੜੀਆਂ ਸਨ ਪੱਛਮ ਵਲ ਦੀ ਕੰਧ ਦੇ ਲਾਗੇ ਇਕ ਪੱਕਾ ਖੂਹ ਸੀ ਅਤੇ ਬਾਗ ਦੇ ਵਿਚਕਾਰ ਇਕ ਮੰਦਰ ਸੀ ।

ਕੌਰ ਨੇ ਬੂਟਿਆਂ ਨਾਲੋਂ ਕੁਛ ਫਲ ਤੋੜਕੇ ਖਾਧੇ ਪਰ ਨਹਿਰ ਦਾ ਪਾਣੀ ਪੀਕੇ ਮਨ ਨੂੰ ਸ਼ਾਂਤ ਕੀਤਾ, ਇਸਦੇ ਪਿਛੋਂ ਸਾਰੇ ਬਾਗ ਵਿਚ ਫਿਰੇ ਜੋ ਕਿਤੇ ਆਨੰਦ ਸਿੰਘ ਨਜ਼ਰੀਂ ਪਵੇ । ਅੰਤ ਨੂੰ ਸਭ ਪਾਸੇ ਫਿਰ ਤੁਰਕੇ ਬਾਗ ਦੇ ਵਿਚਕਾਰਲੇ ਮੰਦਰ ਪਾਸ ਪਹੁੰਚੇ ਇਹ ਮੰਦਰ ਛੋਟਾ ਜੇਹਾ ਸੀ ਤੇ ਅੱਗੇ ਸਭਾ ਮੰਡਪ ਭੀ ਸੀ ਮੰਦਰ ਦੇ ਵਿਚਕਾਰ ਕਿਸੇ ਮੂਰਤੀ ਜਾਂ ਸ਼ਿਵਲਿੰਗ ਦੀ ਥਾਂ ਇਕ ਬੜੇ ਤੇ ਬਘਿਆੜ ਬੈਠਾ ਹੋਇਆ ਸੀ ਕੁਮਾਰ ਓਸਨੂੰ ਚੰਗੀ ਤਰਾਂ ਦੇਖਕੇ ਬਾਹਰ ਨਿਕਲ ਆਇਆ ਅਰ ਸਭਾ ਮੰਡਪ

ਵਿਚ ਬੈਠਕੇ ਲਹੂ ਨਾਲ ਲਿਖੀ ਹੋਈ ਪੋਥੀ (ਰਿਕਤ ਗ੍ਰੰਥ) ਪੜ੍ਹਨ ਲੱਗਾ ਜਦ ਓਹ ਚੰਗੀ ਤਰਾਂ ਸਮਝ ਵਿਚ ਆ ਗਈ ਤਾਂ ਪੋਥੀ ਸੰਭਾਲ ਕੇ ਓਥੇ ਹੀ ਲੰਮਾ ਪੈਕੇ ਸੋਚਣ ਲੱਗਾ ਜੋ ਹੁਣ ਕੀ ਕਰਨਾ ਚਾਹੀਦਾ ਹੈ।

ਇਸ ਬਾਗ਼ ਵਿਚ ਕੌਰ ਇੰਦ੍ਰਜੀਤ ਸਿੰਘ ਨੂੰ ਦੋ ਦਿਨ ਬੀਤ ਗਏ ਇੰਨੇ ਚਿਰ ਵਿਚ ਓਹ ਕੋਈ ਅਜੇਹਾ ਕੰਮ ਨ ਕਰ ਸਕਿਆ ਜਿਸ ਨਾਲ ਆਪਣੇ ਭਰਾ ਨੂੰ ਲੱਭਦਾ ਜਾਂ ਇਸ ਬਾਗ ਤੋਂ ਬਾਹਰ ਹੁੰਦਾ ਅਥਵਾ ਤਲਿਸਮ ਤੋੜਨ ਵਿਚ ਹੀ ਹਥ ਲਾਉਂਦਾ। ਹਾਂ ਇਨਾਂ ਦੋਹਾਂ ਦਿਨਾਂ ਵਿਚ ਉਸਨੇ ਉਸ ਲਹੂ ਲਿਖੀ ਪੋਥੀ ਨੂੰ ਚੰਗੀ ਤਰਾਂ ਪੜ੍ਹ ਲਿਆ ਅਰ ਉਸਦਾ ਭਾਵ ਮਨ ਵਿਚ ਪੱਕਾ ਕਰ ਲਿਆ ਮਾਨੋਂ ਹੁਣ ਉਸਨੂੰ ਪੋਥੀ ਦੀ ਕੋਈ ਲੋੜ ਹੀ ਨਹੀਂ ਸੀ। ਪੋਥੀ ਪੜ੍ਹਨ ਨਾਲ ਉਸਨੂੰ ਤਲਿਸਮ ਦਾ ਪੂਰਾ ੨ ਹਾਲ ਮਲੂੰਮ ਹੋ ਗਿਆ ਅਰ ਓਹ ਆਪਣੇ ਆਪਨੂੰ ਤਲਿਸਮ ਤੋੜਨ ਦੇ ਯੋਗ ਸਮਝਣ ਲਗ ਪਿਆ। ਖਾਣ ਪੀਣ ਲਈ ਓਥੇ ਫਲਾਂ ਤੇ ਪਾਣੀ ਦਾ ਘਾਟਾ ਨਹੀਂ ਸੀ।

ਤੀਸਰੇ ਦਿਨ ਦੁਪਹਿਰ ਵੇਲੇ ਕੁਛ ਕਾਰਰਵਾਈ ਕਰਨ ਲਈ ਕੌਰ ਇੰ੍ਰਜੀਤ ਸਿੰਘ ਮੰਦਰ ਵਿਚ ਉਸ ਬਘਿਆੜ ਦੀ ਮੂਰਤ ਕੋਲ ਗਿਆ ਜੋ ਬੜੇ ਤੇ ਬੈਠਾ ਹੋਇਆ ਸੀ ਏਥੇ ਓਸਨੂੰ ਬੜਾ ਜ਼ੋਰ ਲਾਉਣਾ ਪਿਆ। ਓਸਨੇ ਦੋਹਾਂ ਹੱਥਾਂ ਨਾਲ ਬਘਿਆੜ ਨੂੰ ਖੱਬੇ ਪਾਸੇ ਏਸਤਰਾਂ ਭੁਵਾਇਆ ਜਿਸ ਤਰਾਂ ਕੋਈ ਪੇਚ ਭੁਵਾਈਦਾ ਹੈ ਤਿੰਨ ਚੱਕਰ ਖਾਣ ਦੇ ਪਿਛੋਂ ਓਹ ਬਘਿਆੜ ਵੱਖਰਾ ਹੋਗਿਆ ਅਰ ਧਰਤੀ ਦੇ ਅੰਦਰੋਂ ਖੜਖੜਾਹਟ ਦੀ

ਆਵਾਜ਼ ਆਉਣ ਲੱਗ ਪਈ। ਕੁਮਾਰ ਉਸ ਬਘਿਆੜ ਨੂੰ ਇਕ ਪਾਸੇ ਰਖਕੇ ਮੰਦਰੋਂ ਬਾਹਰ ਆਗਿਆ ਅਰ ਵੇਖਣ ਲੱਗਾ ਜੋ ਹੁਣ ਕੀ ਹੁੰਦਾ ਹੈ ? ਘੰਟੇਕੁ ਪਿਛੋਂ ਓਹ ਆਵਾਜ਼ ਬੰਦ ਹੋਗਈ ਫੇਰ ਕੌਰ ਨੇ ਅੰਦਰ ਜਾਕੇ ਦੇਖਿਆ ਤਾਂ ਓਹ ਥੜਾ ਜਿਸਤੇ ਬਘਿਆੜ ਬੈਠਾ ਹੋਯਾ ਸੀ ਧਰਤੀ ਦੇ ਅੰਦਰ ਚਲਾ ਗਿਆ ਸੀ ਅਰ ਓਥੇ ਹੇਠਾਂ ਉਤ੍ਰਨ ਵਾਸਤੇ ਪੌੜੀਆਂ ਦਿੱਸੀਆਂ ਕੁਮਾਰ ਨਿਧੜਕ ਹੇਠਾਂ ਉਤਰ ਗਿਆ। ਹੇਠਾਂ ਬਹੁਤ ਹਨੇਰਾ ਸੀ ਇਸ ਲਈ ਤਲਿਸਮੀ ਖੰਜਰ ਨਾਲ ਚਾਨਣਾ ਕਰਕੇ ਦੇਖਿਆ ਜੋ ਇਕ ਕੋਠੜੀ ਹੈ ਜਿਸਦੇ ਚੌਹੀਂ ਪਾਸੀਂ ਛੋਟੇ ੨ ਬੂਹੇ ਹਨ ਜੋ ਇਸ ਵੇਲੇ ਬੰਦ ਹਨ ਉਸ ਕੋਠੜੀ ਦੀਆਂ ਚੌਹਾਂ ਨੁਕਰਾਂ ਵਿੱਚ ਚਾਰ ਪੱਥਰ ਦੀਆਂ ਇਕੋ ਆਕਾਰ ਤੇ ਰੰਗ ਢੰਗ ਦੀਆਂ ਚਾਰ ਮੂਰਤਾਂ ਪਥਰ ਦੀਆਂ ਸਨ ਜਿਨ੍ਹਾਂ ਵਿਚੋਂ ਇਕ ਦੇ ਹਥ ਵਿਚ ਤਲਿਸਮੀ ਖੰਜਰ ਸੀ ਤੇ ਤਿੰਨਾਂ ਦੇ ਹਥ ਖਾਲੀ ਸਨ।

ਕੌਰ ਪਹਿਲਾਂ ਉਸ ਮੂਰਤ ਦੇ ਪਾਸ ਗਿਆ ਜਿਸਦੇ ਹੱਥ ਵਿਚ ਖੰਜਰ ਸੀ, ਮੂਰਤ ਦੇ ਖੱਬੇ ਹੱਥ ਵਿਚ ਮੁੰਦਰੀ ਪਾਈ ਹੋਈ ਸੀ, ਕੌਰ ਨੇ ਓਹ ਮੁੰਦਰੀ ਲਾਹਕੇ ਆਪਣੀ ਉਂਗਲ ਵਿਚ ਪਾਕੇ ਫੇਰ ਓਹ ਖੰਜਰ ਓਸਦੇ ਹੱਥੋਂ ਲੇ ਲਿਆ ਅਰ ਲੱਕ ਵਿਚ ਟੰਗਕੇ ਹੌਲੀ ਜੇਹੀ ਕਿਹਾ "ਇਸ ਤਲਿਸਮ ਵਿਚ ਅਜੇਹੇ ਖੰਜਰ ਬਿਨਾਂ ਕੁਛ ਕੰਮ ਨਹੀਂ ਚਲ ਸਕਦਾ, ਹੁਣ ਅਨੰਦ ਸਿੰਘ ਮਿਲ ਪਵੇ ਤਾਂ ਇਹ ਖੰਜਰ ਉਸਨੂੰ ਦੇ ਦੇਵਾਂ।"

ਪਾਠਕ ਸਮਝ ਹੀ ਗਏ ਹੋਣਗੇ ਕਿ ਉਸ ਮੂਰਤ ਦੇ ਹੱਥ ਵਿਚੋਂ ਜੋ ਖੰਜਰ ਕੁਮਾਰ ਨੇ ਲਿਆ ਹੈ ਓਹ ਉਸੇ ਦੇ ਨਾਲਦਾ ਹੈ ਜਿਹਾ ਕਿ ਅਗੇ ਕੁਮਾਰ ਨੂੰ ਕਮਲਨੀ ਪਾਸੋਂ ਮਿਲ ਚੁਕਾ ਹੈ! ਇਸ

ਵੇਲੇ ਕੌਰ ਇੰਦਰ ਜੀਤ ਸਿੰਘ ਜੋ ਕੁਛ ਕਾਰਰਵਾਈ ਕਰ ਰਿਹਾ ਹੈ ਬੇਸਮਝੀ ਨਾਲ਼ ਨਹੀ ਕਰ ਰਿਹਾ ਸਗੋਂ ਲਹੂ ਲਿਖਤ ਪੋਥੀ ਦਾ ਭਾਵ ਸਮਝ ਕੇ ਆਪਣੀ ਬੁਧ ਤੇ ਜਾਚ ਨਾਲ ਠੀਕ ਕਰ ਲਿਹਾ ਹੈ।

ਹੁਣ ਕੁਮਾਰ ਓਨਾਂ ਬੂਹਿਆਂ ਵਲ ਵੇਖਣ ਲਗਾ ਜੋ ਦੋਹਾਂ ਪਾਸਿਆਂ ਦੀ ਕੰਧ ਵਿਚ ਦਿਸਦੇ ਸਨ ਉਨਾਂ ਬੂਹਿਆਂ ਵਿਚੋਂ ਕੇਵਲ ਚਾਰ ਬੂਹੇ ਠੀਕ ਸਨ ਬਾਕੀ ਸਭ ਬਨਾਉਟੀ ਸਨ ਪਰ ਓਹ ਅਜੇਹੇ ਬਣੇ ਹੋਏ ਸਨ ਕਿ ਆਦਮੀ ਪੂਰਾ ਪੂਰਾ ਧੋਖਾ ਖਾ ਜਾਵੇ।

ਕੌਰ ਪੂਰਬ ਪਾਸੇ ਦੀ ਕੰਧ ਵਲ ਗਿਆ ਅਤੇ ਅਸਲੀ ਬੂਹੇ ਤੇ ਜ਼ੋਰ ਦੀ ਲੱਤ ਮਾਰਕੇ ਖੋਹਲ ਦਿਤਾ ਇਸਦੇ ਖਬੇ ਪਾਸੇ ਦੀ ਨੁਕਰ ਵਿਚ ਜੋ ਮੂਰਤ ਸੀ ਉਸਨੂੰ ਜ਼ੋਰ ਨਾਲ ਚੁਕਨਾ ਚਾਹਿਆ ਪਰ ਨਾ ਚੁਕੀ ਗਈ ਕਿਉਂਕਿ ਇਕ ਹੱਥ ਵਿਚ ਖੰਜਰ ਸੀ ਛੇਕੜ ਖੰਜਰ ਮਿਆਨ ਵਿਚ ਕਰਕੇ ਜ਼ੋਰ ਨਾਲ ਮੂਰਤ ਨੂੰ ਚੁਕ ਕੇ ਛੇਤੀ ੨ ਉਸ ਬੂਹੇ ਦੇ ਅੰਦਰ ਸੁਟਕੇ ਤਲਿਸਮੀ ਖੰਜਰ ਦਾ ਚਾਨਣਾ ਕਰਕੇ ਪੌੜੀਆਂ ਦੇ ਰਸਤੇ ਉਪਰ ਚੜ੍ਹਕੇ ਬਾਹਰ ਨਿਕਲ ਆਇਆ ਅਰ ਬਾਗ ਵਿਚ ਆਕੇ ਮੰਦਰ ਤੋਂ ਕੁਛ ਦੂਰ ਹਟ ਕੇ ਖਲੋ ਗਿਆ।

ਥੋੜੇ ਚਿਰ ਤਕ ਤਾਂ ਕੁਮਾਰ ਨੂੰ ਅਜੇਹਾ ਮਲੂੰਮ ਹੋਇਆ ਕਿ ਧਰਤੀ ਕੰਬ ਰਹੀ ਹੈ ਅਰ ਬਹੁਤ ਸਾਰੀਆਂ ਗੱਡੀਆਂ ਉਸਦੇ ਅੰਦਰ ਦੌੜ ਰਹੀਆਂ ਹਨ ਥੋੜੇ ਚਿਰ ਪਿਛੋਂ ਅਵਾਜ਼-ਬੰਦ ਹੋ ਗਈ। ਫੇਰ ਕੁਮਾਰ ਮੰਦਰ ਦੇ ਅੰਦਰ ਗਿਆ ਅਰ ਪੌੜੀਆਂ ਦੇ ਰਸਤੇ ਹੇਠਾਂ ਤਹਿਖਾਨੇ ਵਿਚ ਉਤਰ ਗਿਆ, ਇਸ ਵੇਲੇ ਓਥੇ

ਤਲਿਸਮੀ ਖੰਜਰ ਦੇ ਚਾਨਣੇ ਦੀ ਕੋਈ ਲੋੜ ਨਹੀਂ ਸੀ ਕਿਉਂਕਿ ਛੋਟੇ ੨ ਛੇਕਾਂ ਵਿਚੋਂ ਚਾਨਣਾ ਆ ਰਿਹਾ ਸੀ ਜਿਨਾਂ ਦਾ ਕਿ ਪਹਿਲਾਂ ਕੁਛ ਪਤਾ ਹੀ ਨਹੀਂ ਸੀ। ਕੌਰ ਨੇ ਉਸ ਕੋਠੜੀ ਵਿਚ ਝਾਤੀ ਮਾਰੀ ਜਿਸ ਵਿਚ ਮੂਰਤ ਸੁਟੀ ਸੀ, ਇਸ ਕੋਠੜੀ ਦੇ ਅੰਦਰ ਚਾਨਣ ਸੀ ਇਹ ਕੋਈ ਵਡੀ ਕੋਠੜੀ ਨਹੀਂ ਸੀ, ਕੰਧਾਂ ਵਿਚ ਕਈ ਛੋਟੇ ੨ ਖੁਲੇ ਹੋਏ ਬੂਹੇ ਸਨ ਜਿਨਾਂ ਤੋਂ ਪਤਾ ਲਗਦਾ ਸੀ ਕਿ ਕਿਸੇ ਪਾਸੇ ਜਾਣ ਲਈ ਸੁਰੰਗ ਜਾਂ ਰਸਤਾ ਹੈ ਕੌਰ ਨੇ ਉਸ ਮੂਰਤ ਵਲ ਦੇਖਿਆ ਜੋ ਅੰਦਰ ਸੁਟੀ ਸੀ ਉਸਦੀ ਦਸ਼ਾ ਠੀਕ ਅਜੇਹੀ ਹੋ ਰਹੀ ਸੀ ਜੇਹੀਕੁ ਅਨਬੁਝ ਕਲੀ ਦੇ ਵੱਟੇ ਦੀ ਪਾਣੀ ਪਾਉਣ ਨਾਲ ਹੁੰਦੀ ਹੈ ਅਰਥਾਤ ਓਹ ਕਲੀ ਦੇ ਵਟੇ ਵਾਂਗ ਖਿੜ ਗਈ ਸੀ ਤੇ ਉਸਦੇ ਢਿੱਡ ਵਿਚ ਕੋਈ ਚੀਜ਼ ਚਮਕ, ਰਹੀ ਸੀ ਕੁਮਾਰ ਨੇ ਓਹ ਚਮਕਦੀ ਚੀਜ਼ ਚੁਕ ਲਈ ਅਰ ਤਹਿਖਾਨਿਓਂ ਬਾਹਰ ਨਿਕਲ ਕੇ ਸਭਾ ਮੰਡਪ ਵਿਚ ਆ ਬੈਠਾ ਅਰ ਸੋਚਣ ਲਗਾ ਜੋ ਹੁਣ ਕੀ ਕਰਨਾ ਚਾਹੀਦਾ ਹੈ।

ਥੋੜੇ ਹੀ ਚਿਰ ਪਿਛੋਂ ਮੰਦਰ ਦੇ ਅੰਦਰ ਪੌੜੀਆਂ ਤੇ ਕਿਸੇ ਚੜ੍ਹਨ ਦੀ ਅਵਾਜ਼ ਆਈ ਕੌਰ ਉਸੇ ਪਾਸੇ ਦੇਖਣ ਲਗ ਪਿਆ ਅਚਾਣਕ ਕੌਰ ਆਨੰਦ ਸਿੰਘ ਆਉਂਦਾ ਦਿਸਿਆ ਇੰਦਰ ਜੀਤ ਸਿੰਘ ਝਟ ਉਠ ਖਲੋਤਾ ਅੱਖਾਂ ਭਰ ਆਈਆਂ, ਅਨੰਦ ਸਿੰਘ ਦੌੜਕੇ ਭਰਾ ਦੇ ਪੈਰਾਂ ਤੇ ਡਿਗ ਪਿਆ, ਇੰਦਰ ਜੀਤ ਸਿੰਘ ਨੇ ਚੁਕ ਕੇ ਗਲ ਨਾਲ ਲਾ ਲਿਆ, ਦੋਵੇਂ ਭਰਾ ਖੁਸ਼ੀ ੨ ਓਥੇ ਬੈਠ ਗਏ ਇੰਦਰ ਜੀਤ ਸਿੰਘਨੇ ਪੁਛਿਆ, ਅਨੰਦ ਸਿੰਘ ਤੂੰ ਕਿਸ ਵਿਪਤਾ ਵਿਚ ਫਸ ਗਿਆ ਸੀ ਅਰ ਕਿਸ ਤਰਾਂ ਛੁਟਕਾਰਾ ਹੋਇਆ ?

ਪਾਠਕਾਂ ਨੂੰ ਯਾਦ ਹੀ ਹੋਵੇਗਾ ਕਿ ਆਨੰਦ ਸਿੰਘ ਚਾਂਦੀ ਦੇ ਇਕ ਸੰਦੂਕ ਵਿਚ ਹੱਥ ਫਸਾ ਬੈਠਾ ਸੀ।

ਛੋਟੇ ਕੁਮਾਰ ਨੇ ਕਿਹਾ:-ਜਦ ਮੇਰਾ ਹੱਥ ਸੰਦੂਕ ਵਸ ਗਿਆ ਤਾਂ ਮੈਂ ਛੁਡਾਉਣ ਲਈ ਬੜਾ ਯਤਨ ਕੀਤਾ ਪਰ ਵਿਚ ਕਈ ਘੰਟੇ ਇਸੇ ਤਰਾਂ ਬੀਤ ਗਏ ਕੋਈ ਪੇਸ਼ ਨਾਂ ਗਈ ਗਏ ਇਸਦੇ ਪਿਛੋਂ ਇਕ ਨਕਾਬਪੋਸ਼ ਆਇਆ ਅਰ ਬੋਲਿਆ "ਘਬਰਾਓ ਨਾ ਥੋੜਾ ਚਿਰ ਹੋਰ ਸੰਤੋਖ ਕਰੋ ਮੈਂ ਤੁਹਾਨੂੰ ਛੁਡਾਉਣ ਦਾ ਪ੍ਰਬੰਧ ਕਰਦਾ ਹਾਂ"। ਏਨੇ ਨੂੰ ਓਹ ਧਰਤੀ ਹਿਲਣ ਲਗ ਪਈ ਮਲੂੰਮ ਹੁੰਦਾ ਸੀ ਕਿ ਸੈਂਕੜੇ ਗੱਡੀਆਂ ਧਰਤੀ ਦੇ ਹੇਠਾਂ ਦੌੜ ਰਹੀਆਂ ਹਨ, ਓਹ ਆਦਮੀ ਜੋ ਮੇਰੇ ਪਾਸ ਆਇਆ ਸੀ ਇਹ ਕਹਿੰਦਾ ਹੋਇਆ ਉੱਪਰ ਚੜ੍ਹ ਗਿਆ ਕਿ ਮਲੂੰਮ ਹੁੰਦਾ ਹੈ ਕਿ ਕੁਮਾਰ ਅਤੇ ਕਮਲਨੀ ਨੇ ਤਲਿਸਮ ਵਿਚ ਆਕੇ ਕੋਈ ਬਖੇੜਾ ਮਚਾਇਆ ਹੈ ਪਰ ਏਹ ਕੰਮ ਚੰਗਾ ਨਹੀਂ ਕੀਤਾ ਫੇਰ ਓਹ ਉਤਰ ਕੇ ਚਲਾ ਗਿਆ ਮੈਂ ਸਮਝਦਾ ਹਾਂ ਕਿ ਆਪਨੂੰ ਮਿਲਿਆ ਹੋਵੇਗਾ। ਕੀ ਆਪ ਨੇ ਕੋਈ ਕਾਰਰਵਾਈ ਕੀਤੀ ਸੀ ?

ਇੰਦਰ ਜੀਤ:-ਹਾਂ ਕੀਤੀ ਸੀ ਪਰ ਓਹ ਫੇਰ ਦੱਸਾਂਗਾ ਤੂੰ ਹੁਣ ਆਪਣਾ ਹਾਲ ਦਸ।

ਅਨੰਦ:-ਹਛਾ ਸੁਣੋ, ਉਸ ਆਦਮੀ ਨੂੰ ਗਿਆਂ ਅਜੇ ਅੱਧੀ ਘੜੀ ਭੀ ਨਹੀਂ ਹੋਈ ਹੋਵੇਗੀ ਕਿ ਓਹ ਜ਼ਮੀਨ ਹਿਲੀ ਅਰ ਮੈਨੂੰ ਲੈਕੇ ਓਹ ਸੰਦੂਕ ਧਰਤੀਦੇਅੰਦਰਧਸਗਿਆ ਉਸੇਵੇਲੇ ਮੇਰਾ ਹਥ ਛੁਟ ਗਿਆ ਅਰ ਮੈਂ ਹਨੇਰੇ ਦੇ ਕਾਰਨ ਐਧਰ ਓਧਰ ਟੋਹਨ ਲਗ ਪਿਆ ਪਰ ਕੁਛ ਪਤਾ ਨਹੀਂ ਲਗਦਾ ਸੀ ਅੰਤ ਨੂੰ ਮੈਂ

ਇਕ ਪਾਸੇ ਤੁਰ ਪਿਆ ਪਰ ਸਿਧਾ ਤੁਰਿਆ ਨਹੀਂ ਜਾਂਦਾ ਸੀ, ਕਿਤੇ ਨੁੱਕਰਾ ਕਿਤੇ ਟੱਕਰ ਲਗਦੀ ਸੀ ਕਦੇ ੨ ਕੰਧ ਫੜਕੇ ਤੁਰਦਾ ਸਾਂ ਪਰ ਕੁਛ ਪਤਾ ਨਹੀਂ ਲਗਦਾ ਸੀ, ਕਈ ਵਾਰੀ ਮੈਂ ਪਿਛਾਹਾਂ ਮੁੜਨ ਦੀ ਵਿਚਾਰ ਕੀਤੀ ਪਰ ਮੁੜ ਨ ਸਕਿਆ ਕਿਉਂਕਿ ਪਿਛਾਹਾਂ ਮੁੜਦਿਆਂ ਗਰਮੀ ਲਗਦੀ ਸੀ ਤੇ ਮਨ ਘਬਰਾਉਂਦਾ ਸੀ ਲਾਚਾਰ ਹੋਕੇ ਅਗੇ ਨੂੰ ਤੁਰਿਆ ਪਰ ਮੈਂ ਇਸ ਗੱਲ ਨੂੰ ਚੰਗੀ ਤਰਾਂ ਜਾਣਦਾ ਸੀ ਕਿ ਮੈਂ ਕੁਛ ਦੂਰ ਨਹੀਂ ਜਾ ਰਿਹਾ ਹਾਂ ਸਗੋਂ ਵਲ ਖਾਂਦਾ ਹਾਂ ਪਰ ਕੀ ਕਰਦਾ ਲਾਚਾਰ ਸਾਂ ਅਕਲ ਕੁਛ ਕੰਮ ਨਹੀਂ ਕਰਦੀ ਸੀ ਇਸ ਗੱਲ ਦਾ ਭੀ ਪਤਾ ਨਹੀਂ ਲਗਦਾ ਸੀ ਕਿ ਦਿਨ ਹੈ ਜਾਂ ਰਾਤ, ਪਹਿਲਾ ਹੀ ਦਿਨ ਹੈ ਕਿ ਦੂਸਰਾ ਦਿਨ, ਜਿਥੋਂ ਤਕ ਮੇਰੀ ਵਿਚਾਰ ਹੈ ਇਸ ਵਿਪਤਾ ਵਿਚ ਅਠਕੁ ਪਹਿਰ ਬੀਤ ਗਏ ਹੋਣਗੇ । ਕਦੀ ੨ ਤਾਂ ਮੈਂ ਜੀਵਨ ਤੋਂ ਨਿਰਾਸ ਹੋ ਜਾਂਦਾ ਸੀ ਪਰ ਫੇਰ ਏਹ ਸੋਚਕੇ ਮਨ ਨੂੰ ਧੀਰਜ ਹੁੰਦੀ ਸੀ ਕਿ ਆਪ ਜ਼ਰੂਰ ਮੈਨੂੰ ਛੁਡਾਉਣ ਦਾ ਯਤਨ ਕਰ ਰਹੇ ਹੋਵੋਗੇ, ਫਿਰਦਿਆਂ ੨ ਮੈਂ ਕਈ ਬੂਹੇ ਲੰਘਿਆ ਪਰ ਛੁਟਕਾਰੇ ਦੀ ਕੋਈ ਸੂਰਤ ਨਜ਼ਰ ਨਾ ਆਈ ਅੰਤ ਨੂੰ ਇਕ ਕੋਠੜੀ ਦੇ ਅੰਦਰ ਪਹੁੰਚ ਕੇ ਮੈਂ ਬਦਹਵਾਸ ਹੋਕੇ ਡਿਗ ਪਿਆ ਕਿਉਂਕਿ ਭੁਖ ਅਰ ਤ੍ਰੇਹ ਨਾਲ ਮੇਰੇ ਪ੍ਰਾਣ ਨਿਕਲ ਰਹੇ ਸਨ । ਇਸ ਦਸ਼ਾ ਵਿਚ ਭੀ ਕਈ ਪਹਿਰ ਬੀਤ ਗਏ, ਘੱਟਾਕੁ ਹੋਯਾ ਕਿ ਮੇਰੇ ਕੰਨਾਂ ਵਿਚ ਅਵਾਜ਼ ਆਈ ਕਿ ਮਾਨੋਂ ਨਾਲ ਦੀ ਕੋਠੜੀ ਦਾ ਬੂਹਾ ਖੁਲਾ, ਮੈਂ ਬੜੀ ਔਖਿਆਈ ਨਾਲ ਉਠਿਆ ਅਰ ਨਾਲ ਦੀ ਕੋਠੜੀ ਵਿਚ ਪਹੁੰਚਾ ਓਥੇ ਬੂਹੇ ਦੇ ਪਾਸ ਹੀ ਇਕ ਪੱਥਰ ਦਾ ਆਦਮੀ ਦੇਖਿਆ ਜਿਸਦਾ ਸਰੀਰ ਕਲੀ ਦੇ ਵਟੇ ਵਾਂਗ

ਭੁਲ ਗਿਆ ਸੀ ਇਸਦੇ ਪਿਛੋਂ ਮੈਂ ਤੀਸਰੀ ਕੋਠੜੀ ਵਿਚ ਗਿਆ ਅਰ ਪੌੜੀਆਂ ਚੜ੍ਹਕੇ ਆਪ ਦੇ ਪਾਸ ਆ ਪਹੁੰਚਾ।

ਕੌਰ ਇੰਦ੍ਰਜੀਤ ਸਿੰਘਨੇ ਇਹ ਸੁਣਕੇ ਬੜਾ ਸ਼ੋਕ ਕੀਤਾ ਅਰ ਕਿਹਾ ਕਿ ਏਥੇਫਲਾਂਅਰਪਾਣੀ ਦਾ ਕੋਈ ਘਾਟਾ ਨਹੀਂ ਪਹਿਲਾਂ ਕੁਛ ਖਾ ਪੀ ਲਵੋ ਫੇਰ ਆਪਣਾ ਹਾਲ ਦਸਾਂਗਾ॥

ਦੋਵੇਂ ਭਰਾਂ ਉਠਕੇ ਬੂਟਿਆਂ ਵਲ ਗਏ ਅਰ ਪਕੇ ੨ ਤੇ ਮਿਠੇ ਫਲ ਤੋੜ ੨ ਕੇ ਖਾਣ ਲਗੇ ਆਨੰਦ ਸਿੰਘ ਬਹੁਤ ਹੀ ਭੁਖਾ ਤੇ ਥੱਕਾ ਹੋਇਆ ਸੀ ਫਲ ਖਾਕੇ ਮਨ ਨੂੰ ਕੁਛ ਸੰਤੋਖ ਹੋਯਾ ਫੇਰ ਦੋਵੇਂ ਭਰਾ ਮੰਦਰ ਦੇ ਪਾਸ ਜਾ ਬੈਠੇ ਅਰ ਗਲਾਂ ਕਰਨ ਲਗੇ। ਕੌਰ ਇੰਦ੍ਰਜੀਤ ਸਿੰਘ ਨੇ ਸਾਰਾ ਹਾਲ ਸੁਨਾਇਆ ਜੋ ਕਿਸਤਰਾਂ ਏਥੇ ਆਇਆ ਸੀ ਅਰ ਜੋ ਕੁਛ ਕੀਤਾ ਸੀ ਸਭ ਆਨੰਦ ਸਿੰਘ ਨੂੰ ਸੁਨਾਇਆ। ਫੇਰ ਕਿਹਾ ਕਿ ਲਹੂ ਲਿਖਤ ਪੁਸਤਕ ਨੂੰ ਚੰਗੀ ਤਰਾਂ ਪੜ੍ਹ ਲੈਣ ਨਾਲ ਮੈਨੂੰ ਬਹੁਤ ਲਾਭ ਹੋਇਆ ਹੈ ਜੇ ਤੁਸੀ ਭੀ ਏਸਨੂੰ ਚੰਗੀ ਤਰਾਂ ਪੜ੍ਹਕੇ ਯਾਦ ਕਰ ਲਵੋ ਤਾਂ ਫੇਰ ਇਸਦੀ ਲੋੜ ਨ ਰਹੇ ਅਰ ਦੋਵੇਂ ਭਰਾ ਇਸ ਤਲਿਸਮ ਨੂੰ ਤੋੜਕੇ ਨਾਉਂ ਤੇ ਧਨ ਪ੍ਰਾਪਤ ਕਰੀਏ ਪਰ ਇਹ ਯਾਦ ਰਖੋ ਕਿ ਇਸ ਵਿਚ ਆਕੇ ਤੁਹਾਨੂੰ ਛੁਡਾਉਣ ਦੇ ਪਿਛੋਂ ਜੋ ਕੁਛ ਮੈਂ ਕੀਤਾ ਹੈ ਉਸ ਨਾਲ ਇਹ ਘਾਟਾ ਜ਼ਰੂਰ ਹੋਇਆ ਹੈ ਕਿ ਹੁਣ ਅਸੀ ਬਿਨਾਂ ਤਲਿਸਮ ਤੋੜੇ ਦੇ ਬਾਹਰ ਨਹੀਂ ਜਾ ਸਕਦੇ॥

ਆਨੰਦਃ—(ਕੁਛ ਸੋਚਕੇ) ਜੇ ਅਜੇਹੀ ਗੱਲ ਹੈ ਅਰ ਤੁਹਾਨੂੰ ਨਿਸਚਾ ਹੈ ਕਿ ਇਸ ਲਹੂ ਲਿਖਤ ਪੁਸਤਕ ਦੇ ਪੜ੍ਹਨ ਨਾਲ ਅਸੀ ਜਰੂਰ ਇਸ ਤਲਿਸਮ ਨੂੰ ਤੋੜ ਸਕਾਂਗੇ ਤਾਂ ਲਿਆਓ

ਮੈਂ ਹੁਣੇ ਏਸਨੂੰ ਪੜ੍ਹਨਾ ਆਰੰਭ ਕਰ ਦੇਂਦਾ ਹਾਂ ਪ੍ਰੰਤੂ ਇਸ ਵਿਚ ਕਈ ਲੇਖ ਅਜੇਹੇ ਹਨ ਕਿ ਜਿਨਾਂ ਦੀ ਕੁਛ ਸਮਝ ਨਹੀਂ ਪੈਂਦੀ ॥

ਇੰਦ੍ਰਜੀਤ–ਠੀਕ ਹੈ ਪਰ ਮੈਂ ਹੁਣੇ ਕਹਿ ਚੁਕਾ ਹਾਂ ਕਿ ਜਦ ਮੈਂ ਖੂੰਡੀਆਂ ਵਾਲੇ ਮਕਾਨ ਦੇ ਪਾਸ ਪਹੁੰਚਾ ਤਾਂ ਰਾਜਾ ਗੋਪਾਲ ਸਿੰਘ ਨਾਲ......................

ਆਨੰਦਃ-(ਗਲ ਟੁਕਕੇ) ਜੀ ਹਾਂ ਮੈਨੂੰ ਚੰਗੀ ਤਰਾਂ ਯਾਦ ਹੈ ਕਿ ਗੋਪਾਲ ਸਿੰਘ ਨੇ ਆਪ ਨੂੰ ਇਕ ਅਜੇਹੀ ਗਲ ਦਸੀ ਸੀ ਜਿਸ ਨਾਲ ਲਹੂ ਲਿਖਤ ਪੁਸਤਕ ਹੀ ਨਹੀਂ ਸਗੋਂ ਹਰੇਕ ਤਲਿਸਮੀ ਪੁਸਤਕ ਦਾ ਭਾਵ ਆਪ ਸਮਝ ਲਵੋ ਗੇ ਪ੍ਰੰਤੂ ਮੇਰੇ ਕਹਿਣ ਦਾ ਪ੍ਰਯੋਜਨ ਇਹ ਹੈ ਕਿ ਜਦ ਤਕ ਆਪ ਮੈਨੂੰ ਓਹ ਢੰਗ ਨ ਦਸੋਗੇ ਤਦ ਤਕ....................

ਇੰਦ੍ਰਜੀਤ:-(ਹੱਸਕੇ) ਏਤਨੀ ਗੱਲ ਕਹਿਣ ਦੀ ਕੀ ਲੋੜ ਸੀ ਮੈਂ ਆਪ ਓਹ ਭੇਤ ਦਸਣ ਨੂੰ ਤਿਆਰ ਹਾਂ ਹਛਾ ਸੁਣੋ ॥

ਕੌਰ ਇੰਦ੍ਰਜੀਤ ਸਿੰਘ ਨੇ ਓਹ ਸਭ ਭੇਤ ਜੋ ਰਾਜਾ ਗੋਪਾਲ ਸਿੰਘ ਤੋਂ ਸੁਣਿਆ ਸੀ ਆਨੰਦ ਸਿੰਘ ਨੂੰ ਸਮਝਾਯਾ, ਏਨੇ ਨੂੰ ਮੰਦਰ ਦੇ ਪਿਛਲੇ ਪਾਸਿਓਂ ਚੀਕਾਂ ਦੀ ਆਵਾਜ਼ ਆਈ ਦੋਹਾਂ ਭਰਾਵਾਂ ਦਾ ਧਿਆਨ ਓਸ ਪਾਸੇ ਗਿਆ ਫੇਰ ਓਹ ਆਵਾਜ਼ ਆਈ- ਹਛਾ ! ਹਛਾ !! ਤੂੰ ਮੇਰਾ ਸਿਰ ਵੱਢ ਲੈ ਪਰ ਮੈਂ ਇਹ ਨਹੀਂ ਚਾਹੁੰਦੀ ਕਿ ਆਪਣੀ ਜ਼ਿੰਦਗੀ ਵਿਚ ਕੌਰ ਇੰਦ੍ਰਜੀਤ ਸਿੰਘ ਤੇ ਆਨੰਦ ਸਿੰਘ ਨੂੰ ਦੁਖੀ ਦੇਖਾਂ ! ਇੰਦ੍ਰਜੀਤ ਸਿੰਘ !! ਸ਼ੋਕ ਇਸ ਵੇਲੇ ਤੈਨੂੰ ਮੇਰੀ ਕੁਛ ਭੀ ਖਬਰ ਨਹੀਂ !!!

ਇਹ ਆਵਾਜ਼ ਸੁਣਕੇ ਇੰਦ੍ਰਜੀਤ ਸਿੰਘ ਬੇਚੈਨ ਹੋਗਿਆ ਇਹ ਕਹਿੰਦਾ ਹੋਇਆ ਕਿ ਇਹ ਆਵਾਜ਼ ਕਮਲਨੀ ਹੈ ਝਟ ਮੰਦਰ ਦੇ ਪਿਛਲੇ ਪਾਸੇ ਚਲਾ ਗਿਆ ਆਨੰਦ ਸਿੰਘ ਭੀ ਮਗਰ ੨ ਗਿਆ ॥

## ਦੂਸਰਾ ਕਾਂਡ

ਹੁਣ ਅਸੀ ਫੇਰ ਮਾਇਆ ਰਾਣੀ ਵਲ ਆਉਂਦੇ ਹਾਂ ਤੇ ਉਸਦਾ ਹਾਲ ਲਿਖਕੇ ਕਈ ਗੁਪਤ ਭੇਤ ਖੋਲਦੇ ਹਾਂ, ਮਾਯਾਰਾਣੀ ਭੀ ਓਸ ਚਿਠੀ ਨੂੰ ਪੂਰਾ ੨ ਨ ਪੜ੍ਹ ਸਕੀ ਅਰ ਬੇਹੋਸ਼ ਹੋਕੇ ਡਿਗ ਪਈ ਨਾਗਰ ਦੌੜਕੇ ਬੇਦਮੁਸ਼ਕ ਦੀ ਇਕ ਬੋਤਲ ਚੁਕ ਲਿਆਈ ਤੇ ਕੁਛ ਅਰਕ ਮਾਯਾਰਾਣੀ ਦੇ ਮੂੰਹ ਤੇ ਛਿੜਕਿਆ ਜਿਸ ਨਾਲ ਓਹ ਹੋਸ਼ ਵਿਚ ਆ ਗਈ ਅਰ ਨਾਗਰ ਵਲ ਵੇਖਕੇ ਬੋਲੀਃ- ਹਾਇ ਸ਼ੋਕ ! ਕੀ ਸੋਚਿਆ ਸੀ ਤੇ ਕੀ ਹੋਗਿਆ !!

ਨਾਗਰ-ਹਛਾ ਜੋ ਹੋਣਾ ਸੀ ਸੋ ਹੋਗਿਆ ਹੁਣ ਏਸਤਰਾਂ ਘਬਰਾਉਣ ਨਾਲ ਕੰਮ ਨਹੀਂ ਚਲੇਗਾ ਉਠੋ ਆਪਣਾ ਆਪ ਸੰਭਾਲੋ ਅਰ ਸੋਚੋ ਵਿਚਾਰੋ ਕਿ ਹੁਣ ਕੀ ਕਰਨਾ ਚਾਹੀਦਾ ਹੈ ?

ਮਾਯਾ-ਸ਼ੋਕ ! ਉਸ ਬੇਈਮਾਨ ਏਯਾਰ ਨੇ ਬੜਾ ਭਾਰਾ ਧੋਖਾ ਦਿਤਾ ਅਰ ਮੈਥੋਂ ਭੀ ਬੜੀ ਭਾਰੀ ਭੁਲ ਹੋਗਈ ਕਿ ਲਛਮੀ ਦੇਵੀ ਵਾਲਾ ਭੇਤ ਓਸਦੇ ਸਾਹਮਣੇ ਮੂੰਹੋਂ ਕੱਢ ਬੈਠੀ, ਭਾਵੇਂ ਓਹ ਆਪ ਉਸ ਸੈਨਤ ਮਾਤਰ ਨਾਲ ਕੁਛ ਸਮਝ ਨ ਸਕੇਗਾ ਪਰ ਜਿਸ ਵੇਲੇ ਗੋਪਾਲ ਸਿੰਘ ਦੇ ਸਾਹਮਣੇ ਲਛਮੀ ਦੇਵੀ ਦਾ ਨਾਉਂ ਲਵੇਗਾ ਅਰ ਜੋ ਕੁਛ ਮੈਂ ਉਸ ਦਰੋਗਾ ਰੂਪੀ ਏਯਾਰ ਨੂੰ ਕਿਹਾ ਹੈ ਓਹ ਸੁਣੇਗਾ ਤਾਂ ਮੇਰੇ ਵਲੋਂ ਉਸਦਾ ਕ੍ਰੋਧ ਸੌਗੁਣਾ

ਵਧ ਜਾਵੇਗਾ ਅਰ ਜੇ ਮੇਰੇ ਵਲੋਂ ਆਪਣੀ ਕੁਛ ਬਦਨਾਮੀ ਸਮਝਦਾ ਭੀ ਸੀ ਹੁਣ ਨ ਸਮਝੇਗਾ ਹਾਇ ! ਹੁਣ ਤਾਂ ਜੀਵਣ ਦੀ ਆਸ਼ਾ ਭੀ ਨਾ ਰਹੀ !!

ਨਾਗਰ—ਲਛਮੀ ਦੇਵੀ ਤਾਂ ਤੇਰਾ ਹੀ ਨਾਉਂ ਹੈ ਨਾ ਪਰ ਜੋ ਕੁਛ ਤੂੰ ਉਸ ਦਰੋਗਾ ਰੂਪੀ ਏਯਾਰ ਦੇ ਸਾਹਮਣੇ ਕਿਹਾ ਉਸ ਤੋਂ ਮੈਨੂੰ ਭੀ ਕੁਛ ਸੰਦੇਹ ਹੋਗਿਆ ਹੈ ਕੀ ਵਾਸਤਵ ਵਿਚ........

ਮਾਯਾ—ਹਾਇ ! ਅਸਲੀ ਦਰੋਗੇ ਦੇ ਬਿਨਾਂ ਹੋਰ ਕਿਸੇ ਨੂੰ ਭੀ ਇਹ ਭੇਤ ਮਲੂਮ ਨਹੀਂ ਅੱਜ (ਕੁਛ ਸੋਚਕੇ) ਨਹੀਂ ਹੁਣ ਭੀ ਮੈਂ ਉਸ ਭੇਤ ਨੂੰ ਲੁਕਾਉਣ ਦਾ ਯਤਨ ਕਰਾਂਗੀ ਅਰ ਤੈਨੂੰ ਕੁਛ ਨਹੀਂ ਦਸਾਂਗੀ ਬਸ ਹੁਣ ਤੂੰ ਲਛਮੀ ਦਾ ਨਾਉਂ ਮੇਰੇ ਸਾਹਮਣੇ ਨ ਲਵੀਂ ਹਛਾ ਹੁਣ ਫੇਰ ਤੂੰ ਏਹ ਚਿਠੀ ਇਕ ਵਾਰੀ ਪੜ੍ਹ ॥

ਨਾਗਰ ਨੇ ਓਹ ਚਿਠੀ ਲੈਕੇ ਮਾਯਾਰਾਣੀ ਨੂੰ ਸੁਣਾਈ ਇਹ ਲਿਖਿਆ ਸੀ:—

"ਬੁਰੇ ਕਰਮ ਕਰਨ ਵਾਲਾ ਕਦੇ ਸੁਖ ਨਹੀਂ ਭੋਗ ਸਕਦਾ, ਤੂੰ ਸਮਝਦੀ ਹੋਵੇਂਗੀ ਕਿ ਗੋਪਾਲ ਸਿੰਘ ਭੂਤ ਨਾਥ ਦੇਵੀ ਸਿੰਘ, ਕਮਲਨੀ ਅਤੇ ਲਾਡਲੀ ਨੂੰ ਮਾਰਕੇ ਮੈਂ ਨਿਸਚਿੰਤ ਹੋ ਗਈ ਹਾਂ, ਹੁਣ ਮੈਨੂੰ ਦੁਖ ਦੇਣ ਵਾਲਾ ਕੋਈ ਨਹੀਂ, ਪਰ ਤੈਨੂੰ ਇਸ ਗਲ ਦਾ ਪਤਾ ਭੀ ਨਹੀਂ ਹੋਵੇਗਾ ਕਿ ਮੈਂ ਸੁਰੰਗ ਵਿਚ ਅਸਲੀ ਦਰੋਗੇ ਨੂੰ ਨਹੀਂ ਮਿਲੀ ਸਗੋਂ ਏਯਾਰਾਂ ਦੇ ਗੁਰੂ ਘੰਟਾਲ ਤੇਜ ਸਿੰਘ ਨੂੰ ਮਿਲੀ ਹਾਂ ਜੋ ਦਰੋਗੇ ਦੇ ਭੇਸ ਵਿਚ ਸੀ। ਇਹ ਗਲ ਤੈਨੂੰ ਸੁਝੀ ਭੀ ਨ ਹੋਵੇਗੀ ਕਿ ਦਰੋਗੇ ਵਾਲੇ ਮਕਾਨ ਦੇ ਉਡ ਜਾਣ ਨਾਲ ਕੈਦੀਆਂ ਦਾ ਕੁਛ ਭੀ ਨਹੀਂ ਵਿਗੜਿਆ

ਸਗੋਂ ਓਹ ਲੋਕ ਅਜਾਇਬ ਘਰ ਦੀ ਕੁੰਜੀ ਦੀ ਰਾਹੀ ਜੋ ਮੈਂ ਤੈਥੋਂ ਸੁਰੰਗ ਵਿਚ ਲੈ ਲਈ ਸੀ (ਅਰ ਕੈਦੀਆਂ ਨੂੰ ਅੰਨ ਪਾਣੀ ਪਚਾਉਣ ਵੇਲੇ ਮੈਂ ਓਨਾਂ ਨੂੰ ਦੇ ਦਿਤੀ ਸੀ) ਬਚਕੇ ਨਿਕਲ ਗਏ ਹਨ, ਨੀਚਨੀ ਮਾਯਾ ਰਾਣੀ ਬਸ ਏਨੇ ਤੋਂ ਹੀ ਤੂੰ ਸਮਝ ਜਾਹ ਕਿ ਮੈਂ ਠੀਕ ਤੇਜ ਸਿੰਘ ਹਾਂ ॥

ਤੇਰਾ ਜੋ ਕੁਛ ਤੂੰ ਸਮਝੇ......ਤੇਜ ਸਿੰਘ ਏਯਾਰ:-ਚਿੱਠੀ ਸੁਣਦਿਆਂ ੨ ਮਾਯਾਰਾਣੀ ਦਾ ਸਿਰ ਭੌਣ ਲਗ ਪਿਆ ਅਰ ਓਹ ਥਰ ਥਰ ਕੰਬਦੀ ਹੋਈ ਕੁਛ ਚਿਰ ਪਿਛੋਂ ਬੋਲੀ:- ਇਹ ਤੇਜ ਸਿੰਘ ਬੜਾ ਹੀ ਸ਼ੈਤਾਨ ਹੈ ਏਸਨੇ ਦੋ ਵਾਰੀ ਧੋਖਾ ਦਿਤਾ ਹੈ, ਹਾਇ ! ਅਜਾਇਬ ਘਰ ਦੀ ਕੁੰਜੀ ਭੀ ਹਥੋਂ ਨਿਕਲ ਗਈ ਕੁਲ ਇਹ ਦੋਵੇਂ ਤਲਿਸਮੀ ਖੰਜਰ ਮੇਰੇ ਪਾਸ ਰਹਿ ਗਏ, ਪਰ ਹੁਣ ਮੇਰੀ ਜਾਨ ਨਹੀਂ ਬਚ ਸਕਦੀ, ਸਭ ਤੋਂ ਵਧੀਕ ਸ਼ੋਕ ਇਸ ਗਲ ਦਾ ਹੈ ਕਿ ਲਛਮੀ ਦੇਵੀ ਵਾਲਾ ਭੇਤ ਹੁਣ ਖੁਲ੍ਹ ਗਿਆ ਅਰ ਇਹ ਗੱਲ ਮੇਰੇ ਵਾਸਤੇ ਬਹੁਤ ਹੀ ਬੁਰੀ ਹੋਈ ( ਕੁਛ ਸੋਚਕੇ ) ਹਾਂ ਮੈਂ ਹੁਣ ਸਮਝੀ, ਤਲਿਸਮੀ ਖੰਜਰ ਦਾ ਅਸਰ ਤੇਜ ਸਿੰਘ ਤੇ ਇਸੇ ਵਾਸਤੇ ਨਹੀਂ ਹੋਇਆ ਸੀ ਕਿ ਉਸਦੇ ਪਾਸ ਭੀ ਤਾਂ ਅਜਿਹਾ ਖੰਜਰ ਤੇ ਅੰਗੂਠੀ ਹੋਵੇਗੀ ॥

ਨਾਗਰ-ਬੇਸ਼ਕ ਏਹੋ ਗਲ ਹੈ ਹੱਛਾ ਹੁਣ ਬਹੁਤ ਛੇਤੀ ਸੋਚਣਾ ਚਾਹੀਦਾ ਹੈ ਕਿ ਹੁਣ ਸਾਡੀ ਜਾਨ ਕਿਵੇਂ ਬਚੇ ?

ਮਾਯਾ ਰਾਣੀ-ਇਸਦਾ ਉਤ੍ਰ ਦੇਣ ਹੀ ਲਗੀ ਸੀ ਕਿ ਸਾਹਮਣੇ ਦਾ ਬੂਹਾ ਖੁਲ੍ਹਾ ਅਰ ਦਰੋਗਾ ਅੰਦਰ ਆਉਂਦਾ ਦਿਸਿਆ ਉਸਨੂੰ ਵੇਖਦਿਆ ਹੀ ਮਾਯਾ ਰਾਣੀ ਕ੍ਰੋਧ ਨਾਲ ਲਾਲ ਹੋਗਈ ਅਰ ਕੜਕ ਕੇ ਬੋਲੀ ਤੈਨੂੰਦੁਸ਼ਟਨੂੰਏਥੇਕਿਸਨੇਆਉਣਦਿਤਾ ਹੈ ਪਰ ਹਛਾ ਜੇ ਤੂੰ ਆ ਹੀ ਗਿਆ ਹੈਂ ਤਾਂ ਮਲੂਮ ਹੋਗਿਆ ਹੈ ਕਿ

ਤੇਰੇ ਸਿਰ ਤੇ ਮੌਤ ਸਵਾਰ ਹੈ, ਹਾਂ ਜੇ ਤੇਰੀ ਚਿਠੀ ਮੈਨੂੰ ਨਾ ਮਿਲ ਗਈ ਹੁੰਦੀ ਤਾਂ ਫੇਰ ਮੈਂ ਤੇਰੇ ਧੋਖੇ ਵਿਚ ਆ ਜਾਂਦੀ, ਦੁਸ਼ਟਾ ਤੂੰ ਮੈਨੂੰ ਬਹੁਤ ਧੋਖਾ ਦਿਤਾ ਹੈ ਹੁਣ ਤੂੰ ਮੇਰੇ ਹਥੋਂ ਕਦੀ ਨਹੀਂ ਬਚ ਸਕਦਾ।

ਦਰੋਗਾ—ਤੂੰ ਆਪਣੀ ਹੋਸ਼ ਵਿਚ ਹੈਂ ਕਿ ਨਹੀਂ? ਕੀ ਤੂੰ ਆਪਣੇ ਆਪਨੂੰ ਭੁਲ ਗਈ ਹੈਂ? ਤੂੰ ਨਹੀਂ ਸਮਝਦੀ ਕਿ ਕਿਸ ਨਾਲ ਬੋਲ ਰਹੀ ਹੈਂ? ਮੇਰੀ ਮੌਤ ਨਹੀਂ ਬਲਕਿ ਤੇਰੀ ਮੌਤ ਆਈ ਹੈ ਜੋ ਤੂੰ ਜ਼ਬਾਨ ਸੰਭਾਲ ਕੇ ਨਹੀਂ ਬੋਲਦੀ।

ਮਾਯਾ—( ਖੜੀ ਹੋਕੇ ਅਰ ਤਲਿਸਮੀ ਖੰਜਰ ਕੱਢਕੇ ) ਹਾਂ ਜੇ ਮੈਂ ਆਪਣੀ ਹੋਸ਼ ਵਿਚ ਹੁੰਦੀ ਤਾਂ ਮੈਂ ਤੇਰੇ ਜੇਹੇ ਬੇਈਮਾਨ ਪਾਸੋਂ ਧੋਖਾ ਕਿਉਂ ਖਾਂਦੀ, ਵੇਖ ਤਾਂ ਸਹੀ ਹੁਣ ਮੈਂ ਤੇਰੀ ਕੀ ਦੁਰਦਸ਼ਾ ਕਰਦੀ ਹਾਂ।

ਨਾਗਰ-ਬੜੀ ਹੈਰਾਨੀ ਹੈ ਕਿ ਏਤਨੀ ਭਾਰੀ ਬਦਮਾਸ਼ੀ ਕਰਕੇ ਫੇਰ ਭੀ ਤੂੰ ਨਿਡਰ ਹੋਕੇ ਏਥੇ ਆਗਿਆ ਹੈ। ਮਲੂਮ ਹੁੰਦਾ ਹੈ ਕਿ ਆਪਣੀ ਜਾਨ ਤੋਂ ਹਥ ਧੋਕੇ ਆਇਆ ਹੈਂ। ਅੱਛਾ ਜੇ ਤਲਿਸਮੀ ਖੰਜਰ ਦਾ ਅਸਰ ਤੇਰੇ ਤੇ ਨਹੀਂ ਹੁੰਦਾ ਤਾਂ ਮੈਂ ਦੂਸਰੀ ਤਰਾਂ ਤੇਰੀ ਖਬਰ ਲੈਂਦੀ ਹਾਂ।

ਇਸ ਵੇਲੇ ਮਾਯਾ ਰਾਣੀ ਦੀ ਚਲਾਕੀ ਦੇਖਣ ਦੇ ਯੋਗ ਸੀ, ਓਹ ਸ਼ੇਰਨੀ ਵਾਂਗ ਝਪਟ ਮਾਰਕੇ ਦਰੋਗੇ ਦੇ ਪਾਸ ਪਹੁੰਚੀ ਅਰ ਝਟ ਆਪਣੀ ਉਂਗਲ ਵਾਲੀ ਜ਼ਹਿਰੀਲੀ ਅੰਗੂਠੀ ਦਰੋਗੇ ਦੀ ਗਲ੍ਹ ਤੇ ਚੁਭਾ ਦਿਤੀ ਜਿਸਦੀ ਚੋਭ ਨਾਲ ਜ਼ਰਾਕੁ ਥਾਂ ਛਿਲੀ ਗਈ ਪਰ ਜ਼ਹਿਰ ਦਾ ਅਸਰ ਥੋੜੇ ਚਿਰ ਵਿਚ ਹੀ ਆਪਣਾ ਕੰਮ

ਗਿਆ ਅਰ ਦਰੋਗਾ ਬੇਹੋਸ਼ ਹੋਕੇ ਧਰਤੀ ਤੇ ਡਿਗ ਪਿਆ ਮਾਯਾਰਾਣੀ ਨੇ ਨਾਗਰ ਵਲ ਦੇਖਕੇ ਕਿਹਾ:- ਹੁਣ ਏਸਦੇ ਹਥ ਪੈਰ ਬੰਨਕੇ ਹੋਸ਼ ਵਿਚ ਲਿਆਕੇ ਪੁਛੋ ਕਿ ਹੁਣ ਤੇਰਾ ਕੀ ਹਾਲ ਹੈ। ਨਾਗਰ ਨੇ ਕਿਹਾ ਨਿਰੇ ਹੱਥ ਪੈਰ ਹੀ ਨ ਬੰਨੋ ਸਗੋਂ ਥੋੜਾ ਜੇਹਾ ਨੱਕ ਭੀ ਵੱਢ ਲਵੋ ਅਰ ਨਕਲੀ ਦਾਹੜੀ ਪੁਟ ਸੁਟੋ ਫੇਰ ਪੁਛੋ ਕਿ ਏਯਾਰਾਂ ਦੇ ਗੁਰੂ ਤੇਜ ਸਿੰਘ ਦਾ ਕੀ ਹਾਲ ਹੈ ?

ਮਾਯਾਰਾਣੀ ਸਮਝਦੀ ਸੀ ਕਿ ਇਹ ਦਰੋਗਾ ਵਾਸਤਵ ਵਿਚ ਤੇਜ ਸਿੰਘ ਹੈ ਜਿਸਨੇ ਮੈਨੂੰ ਅਨੋਖੇ ਢੰਗ ਨਾਲ ਧੋਖਾ ਦਿਤਾ ਹੈ। ਤੇਜ ਸਿੰਘ ਨੇ ਧੋਖਾ ਭੀ ਬੜਾ ਭਾਰਾ ਦਿਤਾ ਸੀ ਜਿਸ ਨਾਲ ਮਾਯਾਰਾਣੀ ਜਿੰਨਾਂ ਡਰਦੀ ਥੋੜਾ ਸੀ। ਪਰ ਸਾਡੇ ਪਾਠਕ ਸਮਝ ਹੀ ਗਏ ਹੋਣਗੇ ਕਿ ਤੇਜ ਸਿੰਘ ਅਜੇਹਾ ਮੂਰਖ ਨਹੀਂ ਕਿ ਜੋ ਮਾਯਾਰਾਣੀ ਨੂੰ ਧੋਖਾ ਦੇਕੇ ਸਗੋਂ ਉਸ ਧੋਖੇ ਦਾ ਹਾਲ ਦੱਸਕੇ ਫੇਰ ਉਸੇ ਸੂਰਤ ਵਿਚ ਆਵੇ ਜਿਸ ਵਿਚ ਕਿ ਓਸਨੇ ਧੋਖਾ ਦਿਤਾ ਹੋਵੇ। ਇਹ ਦਰੋਗਾ ਤੇਜ ਸਿੰਘ ਨਹੀਂ ਸੀ ਸਗੋਂ ਸਚਮੁਚ ਮਾਯਾ ਰਾਣੀ ਦਾ ਦਰੋਗਾ ਸੀ ਪਰ ਸਮੇਂ ਦਾ ਚੱਕਰ ਹੈ ਇਸ ਵੇਲੇ ਓਹੋ ਇਸਦਾ ਨੱਕ ਵਢਣ ਤੇ ਦਾਹੜੀ ਖੋਹਣ ਨੂੰ ਤਿਆਰ ਹੈ ਜਿਸਦਾ ਕਿ ਇਹ ਪੱਖੀ ਹੈ॥

ਨਾਗਰ ਨੇ ਜੋ ਕੁਝ ਕਿਹਾ ਮਾਯਾਰਾਣੀ ਨੇ ਮੰਨਿਆਂ, ਪਹਿਲੇ ਨਾਗਰ ਨੇ ਆਪਣੇ ਹਥੀਂ ਦਰੋਗੇ ਦਾ ਥੋੜਾ ਜੇਹਾ ਨੱਕ ਵੱਢ ਸੁਟਿਆ ਫੇਰ ਦਾਹੜੀ ਖੋਹਣ ਲਗੀ, ਇਹ ਦਾਹੜੀ ਨਕਲੀ ਨਹੀਂ ਸੀ ਜੋ ਝਟ ਪਟ ਖੁਸ ਜਾਂਦੀ, ਨਾਗਰ ਦਾਹੜੀ ਖੋਂਹਦੀ ਜਾਂਦੀ ਸੀ ਤੇ ਕਹਿੰਦੀ ਸੀ ਤੇਜ ਸਿੰਘ ਬੜੇ ਪੱਕੇ ਮਸਾਲੇ ਨਾਲ ਵਾਲ ਲਗਾਉਂਦਾ ਹੈ।

ਅੱਧੀ ਦਾਹੜੀ ਖੁਸਦਿਆਂ ਤਕ ਦਰੋਗੇ ਦਾ ਮੂੰਹ ਲਹੂ ਨਾਲ ਲਾਲ ਹੋਗਿਆ। ਇਸ ਵੇਲੇ ਮਾਯਾ ਰਾਣੀ ਨੇ ਤ੍ਰਬਕ ਕੇ ਨਾਗਰ ਨੂੰ ਕਿਹਾਃ- ਠਹਿਰ! ਠਹਿਰ!! ਇਹ ਭੀ ਧੋਖਾ ਹੋਇਆ, ਇਹ ਤੇਜ ਸਿੰਘ ਨਹੀਂ ਸਗੋਂ ਅਸਲੀ ਦਰੋਗਾ ਹੈ।

ਨਾਗਰ-(ਠਹਿਰਕੇ) ਹੈਂ! ਸਚ ਮੁਚ ਮਲੂਮ ਤਾਂ ਓਹੋ ਹੁੰਦਾ ਹੈ ਹਾਇ ਹਾਇ ਬੜੀ ਭੁਲ ਹੋਗਈ!!

ਮਾਯਾ-ਭੁਲ ਕੀ? ਹਨੇਰ ਹੋਗਿਆ! ਏਸ ਵਿਚਾਰੇ ਨੇ ਮੇਰੇ ਨਾਲ ਕੋਈ ਬੁਰਿਆਈ ਨਹੀਂ ਕੀਤੀ ਸੀ ਹੁਣ ਇਹ ਜ਼ਹਿਰ ਨਾਲ ਮਰ ਰਿਹਾ ਹੈ ਪਹਿਲਾਂ ਇਸ ਦਾ ਪ੍ਰਬੰਧ ਕਰੋ।

ਨਾਗਰ-ਜ਼ਹਿਰ ਤਾਂ ਹਟ ਜਾਵੇਗਾ ਪਰ ਅਸੀ ਹੁਣ ਇਸ ਦੇ ਸਾਹਮਣੇ ਮੂੰਹ ਕਿਸਤਰਾਂ ਕਰਾਂਗੇ?

ਮਾਯਾ-ਮੈਂ ਤਾਂ ਨਿਰੀ ਦਾਹੜੀ ਖੋਹਣ ਲਈ ਹੀ ਕਿਹਾ ਸੀ ਤੂੰ ਸਗੋਂ ਆਪਣੇ ਹਥੀਂ ਵਿਚਾਰੇ ਦਾ ਨੱਕ ਭੀ ਉਡਾ ਦਿਤਾ।

ਨਾਗਰ-ਵਾਹ! ਠੀਕ ਹੈ! ਗਾਲਾਂ ਭੀ ਤਾਂ ਮੈਂ ਹੀ ਕੱਢੀਆਂ ਹੋਣਗੀਆਂ? ਕੀ ਮੈਂ ਤੇਰੇ ਕਹੇ ਤੋਂ ਬਿਨਾਂ ਏਸਦਾ ਨੱਕ ਵੱਢਿਆ ਹੈ? ਇਹ ਸਭ ਦੋਸ਼ ਮੇਰੇ ਸਿਰ ਥੱਪਕੇ ਤੂੰ ਲਾਂਭੇ ਹੋਣਾ ਚਾਹੁੰਦੀ ਹੈਂ! ਤੇਰੇ ਪਿਆਰ ਤੇ ਭਰੋਸਾ ਕਰਨਾ ਮੂਰਖਤਾ ਹੈ ਜਦ ਮੇਰੇ ਮੂੰਹ ਤੇ ਤੇਰਾ ਇਹ ਹਾਲ ਹੈ ਤਾਂ ਪਿਛੋ ਕੀ ਕਰਦੀ ਹੋਵੇਂਗੀ! ਹਛਾ ਕੀ ਹਰਜ ਹੈ ਜੇਹੀ ਤੂੰ ਸੁਆਰਥਨ ਹੈਂ ਮੈਂ ਸਮਝ ਗਈ ਹਾਂ।

ਇਹ ਕਹਿਕੇ ਨਾਗਰ ਓਥੋਂ ਉਠ ਖਲੋਤੀ ਅਰ ਜ਼ਹਿਰ ਲਾਹੁਣ ਵਾਲੀ ਦਵਾ ਦੀ ਸ਼ੀਸ਼ੀ ਲੈ ਆਈ ਜਿਸ ਥਾਂ ਤੇ

ਜ਼ਹਿਰ ਵਾਲੀ *ਅੰਗੂਠੀ ਚੋਭੀ ਸੀ ਓਥੇ ਦਵਾ ਲਾ ਦਿਤੀ ਥੋੜੇ ਚਿਰ ਵਿਚ ਓਥੇ ਛਾਲਾ ਪੈ ਗਿਆ ਓਸ ਛਾਲੇ ਨੂੰ ਨਾਗਰ ਨੇ ਛੇੜ ਦਿਤਾ ਪਾਣੀ ਨਿਕਲ ਜਾਣ ਦੇ ਪਿਛੋਂ ਦਰੋਗੇ ਨੂੰ ਹੋਸ਼ ਆ ਗਈ ਉਠਕੇ ਬੈਠ ਗਿਆ ਅਰ ਆਪਣੀ ਹਾਲਤ ਦੇਖਕੇ ਰੋਣ ਲਗ ਪਿਆ, ਭਾਵੇਂ ਓਹ ਨਹੀਂ ਜਾਣਦਾ ਸੀ ਕਿ ਮਾਯਾ ਰਾਣੀ ਨੇ ਮੇਰੀ ਏਹ ਦੁਰਦਸ਼ਾ ਕੀਤੀ ਹੈ ਪਰ ਉਸਨੂੰ ਏਤਨਾ ਕ੍ਰੋਧ ਚੜ੍ਹਿਆ ਹੋਇਆ ਸੀ ਕਿ ਮਾਯਾ ਰਾਣੀ ਤੋਂ ਓਹ ਕੁਛ ਪੁਛ ਨ ਸਕਿਆ ਅਰ ਚੁਪ ਚਾਪ ਮੂੰਹ ਦੇਖਦਾ ਰਹਿ ਗਿਆ।

ਮਾਯਾ–(ਦਰੋਗੇ ਨੂੰ) ਖਿਮਾ ਕਰਨਾ ਮੈਂ ਆਪਨੂੰ ਨਿਰਾ ਇਹ ਜਾਨਣ ਲਈ ਬੇਹੋਸ਼ ਕੀਤਾ ਸੀ ਕਿ ਏਹ ਬੀਰੇਂਦ੍ਰ ਸਿੰਘ ਦਾ ਏਯਾਰ ਤਾਂ ਨਹੀਂ, ਇਸਦੇ ਬਿਨਾਂ ਹੋਰ ਜੋ ਕੁਛ ਕੀਤਾ ਹੈ ਨਾਗਰ ਨੇ ਕੀਤਾ ਹੈ।

ਨਾਗਰ–ਠੀਕ ਹੈ ਬਾਬਾ ਜੀ ਏਸ ਗੱਲ ਨੂੰ ਚੰਗੀ ਤਰਾਂ ਜਾਣਦੇ ਹਨ, ਮੈਂ ਹੀ ਤਾਂ ਜ਼ਹਿਰੀਲੀ ਅੰਗੂਠੀ ਨਾਲ ਇਨਾਂ ਦੀ ਜਾਨ ਲੈਣ ਲੱਗੀ ਸਾਂ। (ਬਾਬਾ ਜੀ ਵਲ ਵੇਖਕੇ) ਮਾਯਾ ਰਾਣੀ ਦੀ ਮਿੱਤ੍ਰਤਾ ਤੇ ਭਰੋਸਾ ਕਰਨਾ ਬੜੀ ਮੂਰਖਤਾ ਹੈ, ਜਦ ਏਸਨੇ ਆਪਣੇ ਪਤੀ ਨੂੰ ਕੈਦ ਕਰਕੇ ਕਈ ਵਰਿਹਾਂ ਤਕ ਦੁਖ ਦਿਤਾ ਤਾਂ ਸਾਡੀ ਤੁਹਾਡੀ ਕੀ ਗੱਲ ਹੈ ਏਸਨੇ ਲੱਛਮੀ ਦੇਵੀ ਵਾਲਾ ਭੇਤ ਭੀ ਤੇਜਾ ਸਿੰਘ ਨੂੰ ਦੱਸ ਦਿਤਾ ਅਰ ਇਹ ਭੀ ਕਹਿ ਦਿਤਾ ਕਿ ਇਹ ਸਭ ਕੰਮ ਦਰੋਗਾ ਸਾਹਿਬ ਨੇ ਕੀਤਾ ਹੈ।

ਮਾਯਾ–(ਕ੍ਰੋਧ ਨਾਲ ਨਾਗਰ ਵਲ ਦੇਖਕੇ) ਕਿਉਂ ਨੀ!

---

*ਏਹ ਮੁੰਦਰੀ ਓਹੋ ਜੇਹੀ ਸੀ ਜੇਹੀ ਕਿ ਨਾਗਰ ਨੇ ਜੰਗਲ ਵਿਚ ਭੂਤਨਾਥ ਤੇ ਵਰਤੀ ਸੀ।

ਤੂੰ ਮੈਨੂੰ ਝੂਠਾ ਦੋਸ਼ ਲਾਉਂਦੀ ਹੈਂ ?

ਨਾਗਰ—ਜਦ ਤੂੰ ਨੱਕ ਵੱਢਣ ਦਾ ਝੂਠਾ ਦੋਸ਼ ਮੈਨੂੰ ਥਪਦੀ ਹੈਂ ਤਾਂ ਮੈਂ ਸੱਚੀ ਗੱਲ ਕਿਉਂ ਨ ਦੱਸਾਂ ? ਮੇਰੇ ਵਲ ਅੱਖਾਂ ਕੀ ਤਾੜਦੀ ਹੈਂ ! ਮੈਂ ਤੈਥੋਂ ਡਰਦੀ ਨਹੀਂ ਅਰ ਤੂੰ ਮੇਰਾ ਕੁਛ ਕਰ ਭੀ ਨਹੀਂ ਸਕਦੀ, ਪਹਿਲਾਂ ਆਪਣੀ ਜਾਨ ਤਾਂ ਬਚਾ।

ਮਾਯਾ ਰਾਣੀ ਨੇ ਕਦੇ ਅਜ ਤਕ ਕਿਸੇ ਦੀ ਗੱਲ ਨਹੀਂ ਸਹਾਰੀ ਸੀ ਨਾਗਰ ਦੀ ਇਹ ਕੌੜੀ ਗੱਲ ਕਦ ਸਹਾਰਦੀ, ਉਸਨੇ ਲਾਲ ਅੱਖਾਂ ਕਰਕੇ ਨਾਗਰ ਵਲ ਦੇਖਿਆ ਅਰ ਕੁਛ ਕਹਿਣਾ ਹੀ ਚਾਹੁੰਦੀ ਸੀ ਕਿ ਬਾਬਾ ਜੀ ਬੋਲ ਉਠੇਃ— ਬਸ ਬਸ ਇਹ ਸਭ ਕਾਰਰਵਾਈ ਮਾਯਾ ਰਾਣੀ ਦੀ ਹੈ ਨਾਗਰ ਦੇ ਮੂੰਹੋਂ ਲਛਮੀ ਦੇਵੀ ਦਾ ਨਾਉਂ ਨਿਕਲਣਾ ਹੀ ਇਸ ਗੱਲ ਦਾ ਪੂਰਾ ਸਬੂਤ ਹੈ।

ਬਾਬਾ ਜੀਦੀ ਗੱਲਸੁਣ ਕੇ ਮਾਯਾ ਰਾਣੀ ਦਾ ਗੁਸਾ ਹੋਰ ਭੀ ਚਮਕ ਪਿਆ ਅਰ ਓਹ ਤਲਿਸਮੀ ਖੰਜਰ ਕੱਢਕੇ ਨਾਗਰ ਨੂੰ ਮਾਰਨ ਦੌੜੀ, ਅਗੋਂ ਨਾਗਰ ਭੀ ਕਦ ਘੱਟ ਸੀ ਉਸਨੇ ਭੀ ਖੰਜਰ ਕਢ ਲਿਆ ਅਰ ਦੋਹਾਂ ਵਿਚ ਲੜਾਈ ਹੋਣ ਲਗ ਪਈ ਲੜਾਈ ਹੋਣ ਵੇਲੇ ਦੋਹਾਂ ਖੰਜਰਾਂ ਵਿਚੋਂ ਬਿਜਲੀ ਦੀ ਚਮਕ ਨਿਕਲਦੀ ਸੀ ਜਿਸ ਨਾਲ ਵਿਚਾਰੇ ਦਰੋਗੇ ਦਾ ਬੁਰਾ ਹਾਲ ਸੀ ਓਹ ਨੱਸਣ ਦੀ ਸਲਾਹ ਕਰਦਾ ਸੀ ਪਰ ਅੱਖਾਂ ਬੰਦ ਸਨ, ਓਹ ਲੌਂਡੀ ਜੋ ਚਿੱਠੀ ਲਿਆਈ ਸੀ ਦੌੜਕੇ ਬਾਹਰ ਗਈ ਅਰ ਬਾਕੀ ਦੀਆਂ ਦਾਸੀਆਂ ਨੂੰ ਸੱਦ ਲਿਆਈ ਜੋ ਆਕੇ ਲੜਾਈ ਹਟਾਉਣ ਦਾ ਉਪ੍ਰਾਲਾ ਕਰਨ ਲਗ ਪਈਆਂ।

ਜਦ ਆਦਮੀ ਆਪਣੇ ਦਰਜੇ ਤੋਂ ਡਿਗ ਪੈਂਦਾ ਹੈ ਤਾਂ

ਆਪਣੇ ਪਰਾਏ ਸਭ ਉਸਨੂੰ ਛੱਡ ਬੈਠਦੇ ਹਨ ਏਹੋ ਹਾਲ ਮਾਯਾਰਾਣੀ ਦਾ ਹੈ, ਜਦੋਂ ਓਹ ਰਾਣੀ ਸੀ ਲੋਕਾਂ ਓਸਦਾ ਅਦਬ ਕਰਦੇ ਸਨ ਭਾਵੇਂ ਓਹ ਕੇਹਾ ਗੰਦਾ ਕੰਮ ਦੱਸੇ ਸਭ ਕਰਨ ਨੂੰ ਤਿਆਰ ਸਨ। ਹੁਣ ਜਦ ਆਪ ਉਸਨੂੰ ਰਾਜ ਛੱਡਣਾ ਪਿਆ ਸਭ ਕੁਝ ਹੁੰਦਿਆਂ ਘਰੋਂ ਨੱਸਣਾ ਪਿਆ ਧਨ ਦੇ ਹੁੰਦਿਆਂ ਕੰਗਾਲ ਬਣਨਾ ਪਿਆ ਕੱਲ ਓਸ ਤੋਂ ਲੱਖਾਂ ਆਦਮੀ ਡਰਦੇ ਸਨ ਅੱਜ ਇਕ ਦਾਸੀ ਭੀ ਨਹੀਂ ਡਰਦੀ।

ਮਨੋਰਮਾ ਮਾਯਾ ਰਾਣੀ ਦੀ ਸਹੇਲੀ ਸੀ ਤੇ ਇਹ ਨਾਗਰ ਮਾਯਾ ਰਾਣੀ ਦੀ ਦਾਸੀ ਸਮਝੀ ਜ਼ਾਂਦੀ ਸੀ, ਮਾਯਾ ਰਾਣੀ ਪਾਸੋਂ ਮਨੋਰਮਾ ਤੇ ਨਾਗਰ ਨੂੰ ਲੱਖਾਂ ਰੁਪੈ ਮਿਲੇ ਸਨ ਸਭ ਧਨ ਦੌਲਤ ਇੱਜ਼ਤ ਮਾਯਾ ਰਾਣੀ ਪਿਛੇ ਸੀ ਪਰ ਹੁਣ ਜਦ ਮਾਯਾ ਰਾਣੀ ਆਪ ਪੈਸੇ ੨ ਦੀ ਮੁਥਾਜ ਹੈ ਅਰ ਨਾਗਰ ਦੀ ਯਾਚਕਾ ਹੈ ਤਾਂ ਨਾਗਰ ਦੀਆਂ ਅੱਖਾਂ ਫਿਰ ਗਈਆਂ, ਓਹ ਗੱਲ ਦਾ ਪਹਾੜ ਬਣਾਕੇ ਝਟ ਮਾਯਾ ਰਾਣੀ ਦੇ ਸ਼ਾਹਮਣੇ ਹੋ ਬੈਠੀ ਏਹੋ ਨਾਗਰ ਮਾਯਾ ਰਾਣੀ ਪਾਸੋਂ ਹਜ਼ਾਰ ੨ ਗਾਲਾਂ ਖਾਂਦੀ ਹੁੰਦੀ ਸੀ ਅੱਜ ਟਾਕਰਾ ਕਰ ਰਹੀ ਹੈ, ਨਾਗਰ ਦੀਆਂ ਦਾਸੀਆਂ ਨਾਗਰ ਦੀ ਕੁਮਕ ਨੂੰ ਪਹੁੰਚ ਗਈਆਂ ਸਨ ਪਰ ਤਲਿਸਮੀ ਖੰਜਰ ਦੀ ਚਮਕ ਦੇ ਕਾਰਨ ਕੁਛ ਨਹੀਂ ਕਰ ਸਕਦੀਆਂ ਸਨ॥

ਨਾਗਰ ਨੇ ਲਲਕਾਰ ਕੇ ਮਾਯਾਰਾਣੀ ਨੂੰ ਕਿਹਾ:- ਦੇਖ ਮਾਯਾਰਾਣੀ ਹੁਣ ਤੂੰ ਕਿਸੇ ਭੀ ਤਰਾਂ ਮੇਰਾ ਟਾਕਰਾ ਨਹੀਂ ਕਰ ਸਕਦੀ, ਜੇ ਮੈ ਹੁਣੇ ਜਾਕੇ ਮਹਾਰਾਜ ਕਾਂਸ਼ੀ ਨੂੰ ਤੇਰਾ ਹਾਲ ਦਸ ਦੇਵਾਂ ਤਾਂ ਓਹ ਝਟ ਤੈਨੂੰ ਫੜਕੇ ਬੀਰੇਂਦ੍ਰ ਸਿੰਘ ਪਾਸ ਭੇਜ ਦੇਣ ਪਰ ਮੈਂ ਪੁਰਾਣੀ ਮਿੱਤ੍ਰਤਾ ਵਲ ਦੇਖਦੀ ਹੋਈ ਤੈਨੂੰ ਖਿਮਾ ਕਰਦੀ

ਹਾਂ ਅਰ ਹੁਕਮ ਦੇਂਦੀ ਹਾਂ ਕਿ ਹੁਣੇ ਇਸ ਮਕਾਨੋਂ ਬਾਹਰ ਹੋ ਜਾਹ ਅਰ ਜਿਸਤਰਾਂ ਹੋ ਸਕੇ ਆਪਣੀ ਜਾਨ ਬਚਾ ॥

ਨਾਗਰ ਦੀ ਗਲ ਸੁਣਕੇ ਮਾਯਾਰਾਣੀ ਠਹਿਰ ਗਈ ਅਰ ਕੁਛ ਸੋਚਣ ਲਗ ਪਈ ਫੇਰ ਖੰਜਰ ਨੂੰ ਮਿਆਨ ਵਿਚ ਰਖਕੇ ਚੁਪ ਕਰਕੇ ਬਾਹਰ ਨਿਕਲ ਗਈ ਨਾਗਰ ਨੇ ਉਸਦੇ ਜਾਣ ਦੇ ਪਿਛੋਂ ਦਰੋਗੇ ਵਲ ਦੇਖਿਆ ਤਾਂ ਪਤਾ ਲਗਾ ਕਿ ਓਹ ਭੀ ਸਮਾਂ ਪਾਕੇ ਨੱਸ ਗਿਆ ਹੈ ॥

## ਤੀਸਰਾ ਕਾਂਡ

ਹੁਣ ਜਰਾ ਕੈਦੀਆਂ ਦੀ ਸੁਣ ਲੈਣੀ ਚਾਹੀਦੀ ਹੈ ਜਿਨਾਂ ਨੂੰ ਨਕਲੀ ਦਰੋਗੇ ਨੇ ਦਰੋਗੇ ਵਾਲੇ ਬੰਗਲੇ ਵਿਚ ਮੇਗਜ਼ੀਨ ਦੇ ਨਾਲਦੀ ਕੋਠੜੀ ਵਿੱਚ ਕੈਦ ਕੀਤਾ ਸੀ।ਅਸਲ ਵਿਚ ਓਹ ਤੇਜ ਸਿੰਘ ਸੀ ਜੋ ਦਰੋਗੇ ਦੀ ਸੂਰਤ ਬਨਕੇ ਮਾਯਾਰਾਣੀ ਨੂੰ ਮਿਲਕੇ ਉਸਦਾ ਭੇਤ ਲੈਣ ਜਾਂਦਾ ਸੀ ਪਰ ਜਦ ਦਰੋਗੇ ਵਾਲੇ ਬੰਗਲੇ ਪਾਸ ਪਹੁੰਚਾ ਤਾਂ ਮਾਯਾਰਾਣੀ ਦੀਆਂ ਦਾਸੀਆਂਅਤੇ ਲੀਲਾਦੀ ਜਬਾਨੀ ਮਲੂਮ ਹੋਯਾ ਕਿ ਦੋ ਆਦਮੀਆਂਦੇ ਪਿਛੇ ੨ ਮਾਯਾ ਰਾਣੀ ਤੇ ਨਾਗਰ ਟਿਲੇ ਤੇ ਗਈਆਂ ਹਨ ਤੇਜ ਸਿੰਘ ਟਿਲੇ ਦਾ ਹਾਲ ਜਾਣਦਾ ਸੀ ਤੇ ਉਸ ਸੁਰੰਗ ਦਾ ਭੀ ਪਤਾ ਸੀ ਜੋ ਚੌਥੇ ਦਰਜੇ ਵਿਚ ਜਾਂਦੀ ਹੈ ਇਸ ਵਾਸਤੇ ਉਸ ਨੂੰ ਸੰਦੇਹ ਹੋਇਆ ਕਿ ਕਿਤੇ ਓਹ ਸਾਡੇ ਹੀ ਆਦਮੀ ਨ ਹੋਣ ਜੋ ਚੌਥੇ ਦਰਜੇ ਵਿਚ ਜਾਣਾ ਚਾਹੁੰਦੇ ਹੋਣ ਜੇ ਇਹੋ ਗੱਲ ਹੋਈ ਤਾਂ ਉਨਾਂ ਨੂੰ ਜਰੂਰ ਮਾਯਾਰਾਣੀ ਤੰਗ ਕਰੇਗੀ। ਇਹ ਸੋਚਕੇ ਤੇਜ ਸਿੰਘ ਭੀ ਟਿਲੇ ਵਲ ਤੁਰ ਪਿਆ ਏਹੋ ਕਾਰਨ ਸੀ ਕਿ ਦਰੋਗਾ ਬਣੇ ਹੋਏ ਤੇਜ ਸਿੰਘ ਜੀ ਮਾਯਾ ਰਾਣੀ ਨੂੰ ਮਿਲੇਸਨ॥

ਮੇਗਜ਼ੀਨ ਦੇ ਨਾਲ ਦੀ ਕੋਠੜੀ ਵਿਚ ਕੈਦ ਕਰਨ ਦੇ ਪਿਛੋਂ ਜਦ ਅੰਨ ਪਾਣੀ ਲੈਕੇ ਤੇਜ ਸਿੰਘ ਉਸ ਤਹਿਖਾਨੇ ਵਿਚ ਗਿਆ ਤਾਂ ਕੈਦੀਆਂ ਨੂੰ ਹੋਸ਼ ਵਿੱਚ ਲਿਆਕੇ ਛੇਤੀ ੨ ਹਾਲਸੁਣਾਕੇ ਅਜਾਇਬ ਘਰ ਦੀ ਕੁੰਜੀ ਗੋਪਾਲ ਸਿੰਘ ਨੂੰ ਦੇਕੇ ਕਿਹਾ:-ਇਸ ਕੁੰਜੀ ਦੀ ਸਹਾਇਤਾ ਨਾਲ ਜਿਥੋਂ ਤਕ ਹੋ ਸਕੇ ਛੇਤੀ ਆਪ ਚਲੇ ਜਾਓ। ਗੋਪਾਲ ਸਿੰਘ ਨੇ ਕਿਹਾ:– ਜੇ ਇਹ ਕੁੰਜੀ ਨ ਮਿਲਦੀ ਤਦ ਭੀ ਅਸੀ ਏਥੋਂ ਨਿਕਲ ਜਾਂਦੇ ਕਿਉਂਕਿ ਏਥੋਂ ਦਾ ਹਾਲ ਮੈਨੂੰ ਮਲੂਮ ਹੈ ਪਰ ਤੁਸੀ ੨੪ ਘੰਟੇ ਮਾਯਾਰਾਣੀ ਦਾ ਪਿਛਾ ਨ ਛਡਣਾ ਤੇ ਨ ਕੋਈ ਕੰਮ ਕਰਨ ਦੇਣਾ ਇਸਦੇ ਪਿਛੋਂ ਅਸੀ ਆਪ ਤੁਹਾਨੂੰ ਢੂੰਡ ਲਵਾਂਗੇ॥

ਇਸ ਦਰੋਗੇ ਵਾਲੇ ਬੰਗਲੇ ਦਾ ਹਾਲ ਕਮਲਨੀ ਨੇ ਆਪਣੇ ਸਭ ਏਯਾਰਾਂ ਨੂੰ ਦਸ ਦਿੱਤਾ ਹੋਇਆ ਸੀ। ਤੇਜ ਸਿੰਘ ਜਦ ਦਰੋਗੇ ਵਾਲੇ ਬੰਗਲੇ ਤੋਂ ਤੁਰਿਆ ਤਾਂ ਰਾਜਾ ਗੋਪਾਲ ਸਿੰਘ ਤੇ ਕਮਲਨੀ ਨੂੰ ਢੂੰਡਣ ਲਈ ਉੱਤਰ ਵਲ ਤੁਰ ਪਿਆ ਕਿਉਂਕਿ ਉਸ ਨੂੰ ਪਤਾ ਸੀ ਕਿ ਉਸ ਮੇਗਜ਼ੀਨ ਦੇ ਨਾਲ ਦੀ ਕੋਠੜੀ ਦਾ ਦਰਵਾਜਾ ਉੱਤਰ ਵਲ ਹੈ॥

ਤੇਜ ਸਿੰਘ ਕੋਹਕੁ ਭਰ ਗਿਆ ਹੋਵੇਗਾ ਕਿ ਰਾਤ ਪੈਗਈ ਹਨੇਰੇ ਦੇ ਕਾਰਨ ਓਹ ਕਿਸੇ ਨੂੰ ਲੱਭ ਨਹੀਂ ਸਕਦਾ ਸੀ ਪਰ ਥੋੜੀ ਹੀ ਢੂੰਡ ਦੇ ਪਿਛੋਂ ਦੇਵੀ ਸਿੰਘ ਮਿਲ ਪਿਆ ਜੋ ਆਪ ਇਸੇ ਨੂੰ ਲਭਦਾ ਫਿਰਦਾ ਸੀ। ਦੇਵੀ ਸਿੰਘ ਤੇਜ ਸਿੰਘ ਨੂੰ ਨਾਲ ਲੈਕੇ ਓਥੇ ਜਾ ਪਹੁੰਚਾ ਜਿਥੇ ਬਾਕੀ ਦੇ ਆਦਮੀ ਬੈਠੇ ਸਨ, ਤੇਜ ਸਿੰਘ ਨੂੰ ਦੇਖਦਿਆਂ ਹੀ ਸਭ ਉਠ ਖਲੋਤੇ ਅਰ ਅਗੋਂ ਲੈਣ ਲਈ ਆਏ॥

ਦੇਵੀ:-ਦੇਖੋ ਮੈਂ ਕਿੱਨੀ ਛੇਤੀ ਲੱਭ ਲਿਆਇਆ ਹਾਂ॥

ਗੋਪਾਲ:-(ਤੇਜ ਸਿੰਘ ਨੂੰ) ਆਓ ਜੀ! ਆਓ!

ਤੇਜਃ-ਜਦ ਏਨੀ ਦੂਰ ਆਯਾ ਹਾਂ ਤਾਂ ਹੁਣ ਕਿਸੇ ਦੇ ਕਹੇ ਠਹਿਰ ਦਾ ਨਹੀਂ?

ਗੋਪਾਲਃ-(ਹੱਸਕੇ) ਅਜ ਤੁਹਾਡੀ ਕ੍ਰਿਪਾ ਨਾਲ ਸਾਡੀ ਜਾਨ ਬਚੀ ਹੈ॥

ਤੇਜਃ-ਇਹ ਸਭ ਭਗਵਤ ਦੀ ਕ੍ਰਿਪਾ ਹੈ ਅਰ ਆਪ ਵਿਅਰਥ ਮੇਰੀ ਉਪਮਾਂ ਕਰਦੇ ਹੋ,ਹਛਾ ਮੈਂ ਚੁਪਦੀ ਛਤ੍ਰੀ ਤਾਨ ਲੈਂਦਾ ਹਾਂ ਜਿਸ ਕਰਕੇ ਆਪਦੀ ਉਪਮਾ ਦੇ ਮੀਂਹ ਤੋਂ ਬਚਾਂ॥

ਗੋਪਾਲ-(ਹੱਸਕੇ) ਕਿਤੇ ਭੰਗ ਤਾਂ ਨਹੀਂ ਪੀ ਆਏ?

ਇਹ ਜੰਗਲ ਬੜਾ ਸੰਘਣਾ ਸੀ ਜਿਸ ਵਿਚ ਇਹ ਸਭ ਬੈਠੇ ਸਨ.ਪਰ ਭੂਤ ਨਾਥ ਨੇ ਇਕ ਅਬਰਕੀ ਲਾਲਟੈਣ ਜਗਾ ਕੇ ਚਾਨਣਾ ਕਰ ਲੀਤਾ ਸੀ। ਤੇਜ ਸਿੰਘ ਦੇ ਚੇਹਰੇ ਤੇ ਮੁਸਕ੍ਰਾਹਟ ਦੇਖਕੇ ਰਾਜਾ ਗੋਪਾਲ ਸਿੰਘ ਨੇ ਅਨੁਮਾਨ ਕੀਤਾ ਕਿ ਜਰੂਰ ਕੋਈ ਆਨੰਦ ਦਾਇਕ ਸੋਅ ਸੁਣਾਗੇ ਇਸੇ ਵਾਸਤੇ ਉਨਾਂ ਨੇ ਕਿਹਾ ਕਿ ਕਿਤੇ ਭੰਗ ਤਾਂ ਨਹੀਂ ਪੀ ਆਏ॥

ਤੇਜਃ-(ਹੱਸਕੇ) ਭੰਗ ਸ਼ਰਾਬ ਪੀਣੀ ਤਾਂ ਆਪ ਲੋਕਾਂ ਦਾ ਕੰਮ ਹੈ ਜਿਨਾਂ ਨੂੰ ਆਪਣੇ ਬੇਗਾਨੇ ਦੀ ਸੁੱਧ ਨਹੀਂ ਰਹਿੰਦੀ! ਮੈਂ ਇਹ ਗੱਲ ਠੱਠੇ ਨਾਲ ਨਹੀਂ ਕਹਿਦਾ ਸਗੋਂ ਚੰਗੀ ਤਰਾਂ ਸਾਬਤ ਕਰ ਦੇਵਾਂਗਾਕਿ ਆਪਦੀ ਗਿਣਤੀ ਭੀ ਉਨਾਂ ਵਿਚ ਹੀ ਹੈ, ਹੁਣ ਮੇਰੀ ਜਾਚੇ ਤਾਂ ਆਪ ਦਾ ਮਨ ਬੜਾ ਘਬਰਾ ਰਿਹਾ ਹੋਵੇਗਾ, ਕਿ ਇਹ ਕੀ ਗਲ ਹੈ ਹਛਾ ਇਹ ਦਸੋ ਕਿ ਲਛਮੀ ਦੇਵੀ ਕਿਸ ਦਾ ਨਾਉਂ ਹੈ?

ਗੋਪਾਲਃ—ਕੀ ਆਪ ਨਹੀਂ ਜਾਣਦੇ ਇਹ ਉਸ ਨੀਚਨੀ ਮਾਯਾਰਾਣੀ ਦਾ ਨਾਉਂ ਹੈ ॥

ਤੇਜ:—ਬਸ ! ਬਸ !! ਬਸ !!! ਹੁਣ ਮੈਂ ਸਭ ਸਮਝ ਗਿਆ, ਮੈਂ ਤੁਹਾਨੂੰ ਇਕ ਭਾਰੀ ਖੁਸ਼ੀ ਦੀ ਗਲ ਸੁਨਾਉਂਦਾ ਹਾਂ ਲੌ ਸੁਣੋਂ ਪਰ ਨਹੀਂ ਪਹਿਲਾਂ ਮੇਰੇ ਨਾਲ ਬਚਨ ਕਰੋ ਕਿ ਕੀ ਇਨਾਮ ਦੇਵੋਗੇ ਫੋਕੀ ਉਪਮਾ ਨਾਲ ਕੰਮ ਨਹੀਂ ਚਲੇਗਾ ॥

ਗੋਪਾਲਃ—ਮੈਂ ਇਸ ਯੋਗ ਨਹੀਂ ਹਾਂ ਕਿ ਤੁਹਾਨੂੰ ਕੁਛ ਇਨਾਮ ਦੇ ਸਕਾਂ ਪਰ ਜੇ ਤੁਸੀ ਮੈਨੂੰ ਇਸ ਯੋਗ ਸਮਝਦੇ ਹੋ ਤਾਂ ਇਨਾਮ ਭੀ ਆਪੇ ਸੋਚ ਲਵੋ ਮੈਂ ਤਨ ਮਨ ਨਾਲ ਉਸ ਨੂੰ ਪੂਰਾ ਕਰਨ ਦਾ ਯਤਨ ਕਰਾਂਗਾ ॥

ਤੇਜਃ—(ਹੱਥ ਅਗੇ ਕਰਕੇ) ਹੱਛਾ ਤਾਂ ਤੁਸੀ ਹੱਥ ਤੇ ਹੱਥ ਮਾਰੋ ਮੈਂ ਆਪਣਾ ਇਨਾਮ ਉਸ ਵੇਲੇ ਮੰਗ ਲਵਾਂਗਾ ਜਦ ਆਪ ਇਸ ਯੋਗ ਹੋਵੋਗੇ ॥

ਗੋਪਾਲਃ—(ਹੱਥ ਤੇ ਹਥ ਮਾਰਕੇ) ਹੱਛਾ ਹੁਣ ਛੇਤੀ ਦਸੋ ਮਨ ਵਿਆਕੁਲ ਹੋ ਰਿਹਾ ਹੈ ॥

ਤੇਜਃ—ਹਾਂ ਹਾਂ ਸੁਣੋ (ਕਮਲਨੀ ਨੂੰ ਤੇ ਲਾਡਲੀ ਨੂੰ) ਤੁਸੀ ਦੋਵੇਂ ਭੀ ਅਗੇ ਆ ਜਾਵੋ ਅਰ ਚੰਗੀ ਤਰਾਂ ਸੁਣੋ ਅਜ ਬੜੀ ਖੁਸ਼ੀ ਦਾ ਦਿਨ ਹੈ ॥

ਗੋਪਾਲਃ—ਹੁਣ ਦਸੋਗੇ ਭੀ ਕਿ ਨਖਰੇ ਹੀ ਸਾੜੋਗੇ ?

ਤੇਜਃ—ਖੁਸ਼ੀ ਦੇ ਪਿਛੋਂ ਕੁਛ ਰੰਜ ਭੀ ਹੋਵੇਗਾ। ਪਰ ਸੁਣੋ ਮਾਯਾਰਾਣੀ ਅਸਲ ਵਿਚ ਤੁਹਾਡੀ ਇਸਤ੍ਰੀ ਲਛਮੀ ਦੇਵੀ ਨਹੀਂ ਹੈ ॥

ਇਹ ਸੁਣਦਿਆਂ ਹੀ ਰਾਜਾ ਗੋਪਾਲ ਸਿੰਘ ਕਮਲਨੀ

ਅਤੇ ਲਾਡਲੀ ਨੂੰ ਬੜੀ ਭਾਰੀ ਖੁਸੀ ਹੋਈ ਅਰ ਓਹ ਖੁਸ਼ੀ ਵਿਚ ਗਦਗਦ ਹੋਏ ੨ ਬਹੁਤ ਚਿਰ ਤਕ ਹੋਰ ਕੁਛ ਪੁਛ ਹੀ ਨ ਸਕੇ ਛੇਕੜ ਕਮਲਨੀ ਬੋਲੀ:-"ਅਜ ਮੇਰੇ ਸਿਰ ਤੋਂ ਬੜਾ ਭਾਰਾ ਕਲੰਕ ਦਾ ਟਿਕਾ ਮਿਟ ਗਿਆ ਮੈਂ ਏਸ ਮੇਹਣੇ ਵਿਚ ਮਰੀ ਜਾਂਦੀ ਸਾਂ ਕਿ ਜਦ ਤੇਰੀ ਭੈਣ ਅਜੇਹੀ ਚੰਦਰੀ ਹੈ ਤਾਂ ਤੂੰ ਕਿਸਤਰਾਂ ਦੀ ਹੋਂਵੇਗੀ ॥

ਗੋਪਾਲ:-ਮੈਂ ਜਿਸ ਗਲੋਂ ਲੋਕਾਂ ਦੇ ਸਾਹਮਣੇ ਮੂੰਹ ਦੇਣ ਯੋਗ ਨਹੀਂ ਸਾਂ ਅਜ ਓਹ ਟੱਲ ਗਈ। ਹੁਣ ਮੈਂ ਬੜੀ ਖੁਸ਼ੀ ਨਾਲ ਭਰੇ ਦਰਬਾਰ ਵਿਚ ਮਾਯਾਰਾਣੀ ਦਾ ਮੁਕੱਦਮਾਂ ਸੁਣਾਂਗਾ ਪਰ ਇਹ ਤਾਂ ਦਸੋ ਕਿ ਤੁਹਾਨੂੰ ਇਸ ਗੱਲ ਦਾ ਪਤਾ ਕਿਸਤਰਾਂ ਲਗਾ ?

ਤੇਜਃ-ਮੈਂ ਤੁਹਾਨੂੰ ਸੰਖੇਪ ਹੀ ਦਸਦਾ ਹਾਂ। ਜਦ ਮੈਂ ਦਰੋਗਾ ਬਣਕੇ ਸੁਰੰਗ ਦੇ ਅੰਦਰ ਪਹੁੰਚਾ ਅਰ ਮਾਯਾਰਾਣੀ ਮਿਲੀ ਤਾਂ ਤੁਹਾਨੂੰ ਹੋਸ਼ ਵਿਚ ਲਿਆਉਣ ਵਾਸਤੇ ਬੜੀ ਹੁੱਜਤ ਹੋਈ।

ਗੋਪਾਲ-ਹਾਂ ਇਹ ਤਾਂ ਤੁਸੀ ਦਸ ਚੁਕੇ ਹੋ।

ਤੇਜਃ-ਇਸ ਵੇਲੇ ਜੋ ਗੱਲਾਂ ਮਾਇਆ ਰਾਣੀ ਨਾਲ ਹੋਈਆਂ ਓਹ ਫੇਰ ਦਸਾਂਗਾ, ਪਰ ਮਾਇਆ ਰਾਣੀ ਦੀ ਥੋੜੀ ਜੇਹੀ ਗੱਲ ਤਾਂ ਮੈਂ ਅੱਖਰ ੨ ਇਉਂ ਯਾਦ ਕਰ ਛੱਡੀ ਹੈ ਜਿਵੇਂ ਪਾਠਸ਼ਾਲਾਦੇ ਮੁੰਡੇ ਕਰਦੇ ਹਨ। ਮਾਇਆ ਰਾਣੀ ਨੇ ਮੈਨੂੰ ਕਿਹਾ:-

"ਭਾਵੇਂ ਆਪਨੂੰ ਇਸ ਗੱਲ ਦਾ ਰੰਜ ਹੈ ਕਿ ਮੈਂ ਗੋਪਾਲ ਸਿੰਘ ਨਾਲ ਧੋਖਾ ਕੀਤਾ ਅਰਏਹ ਭੇਤ ਆਪ ਤੋਂ ਲੁਕਾ ਰਖਿਆ ਆਪ ਭੀ ਪੁਰਾਣੀਆਂ ਗੱਲਾਂ ਨੂੰ ਯਾਦ ਕਰੋ ਅਰ ਖਾਸ ਕਰਕੇ ਓਸ ਹਨੇਰੀ ਰਾਤ ਦੀ ਗੱਲ ਯਾਦ ਕਰੋ ਜਦ ਮੇਰਾ ਵਿਆਹ ਅਰ

ਪੁਤਲੇ ਦਾ ਵਟਾਂਦਰਾ ਹੋਇਆ ਸੀ, ਤੁਸਾਂ ਹੀ ਮੈਨੂੰ ਇਸ ਦਰਜੇ ਤਕ ਪਹੁੰਚਾਇਆ ਹੈ ਜੇ ਮੇਰੀ ਦੁਰਦਸ਼ਾ ਹੋਵੇਗੀ ਤਾਂ ਕੀ ਆਪ ਬਚ ਰਹੋਗੇ ? ਮੰਨ ਲਵੋ ਜੇ ਗੋਪਾਲ ਸਿੰਘ ਨੂੰ ਬਚਾ ਲੌ ਤਾਂ ਕੀ ਲਛਮੀ ਦੇਵੀ ਦਾ ਬਚਕੇ ਨਿਕਲ ਜਾਣਾ ਆਪਦੇ ਵਾਸਤੇ ਦੁਖਦਾਈ ਨਾਂ ਹੋਵੇਗਾ ? ਅਰ ਜਦ ਇਸ ਗੱਲ ਦੀ ਖਬਰ ਗੋਪਾਲ ਸਿੰਘ ਨੂੰ ਹੋਵੇਗੀ ਤਾਂ ਕੀ ਓਹ ਤੁਹਾਨੂੰ ਛੱਡ ਦੇਵੇਗਾ ? ਜੋ ਕੁਛ ਮੈਂ ਅੱਜ ਤੀਕ ਕੀਤਾ ਹੈ ਓਹ ਸਭ ਤੁਹਾਡਾ ਹੀ ਦੋਸ਼ ਸਮਝਿਆ ਜਾਵੇਗਾ। ਇਸੇ ਵਾਸਤੇ ਮੈਂ ਓਸਨੂੰ ਕੈਦ ਕੀਤਾ ਸੀ ਕਿ ਲਛਮੀ ਦੇਵੀ ਵਾਲਾ ਭੇਤ ਉਸਨੂੰ ਮਲੂਮ ਨਾ ਹੋਜਾਵੇ ਅਰ ਇਸ ਗੱਲ ਦਾ ਪਤਾ ਨਾਂ ਲਗ ਜਾਵੇ ਕਿ ਦਰੋਗੇ ਦੀ ਕਰਤੂਤ ਲਛਮੀ ਦੇਵੀ ਦੀ ਥਾਂ..........."

ਬੱਸ ਏਨੀ ਗੱਲ ਕਹਿਕੇ ਓਹ ਚੁਪ ਹੋਗਈ ਅਰ ਮੈਂ ਭੀ ਏਹ ਸੋਚਦਾ ਹੋਇਆ ਚੁਪ ਹੋਗਿਆ ਕਿ ਕਿਤੇ ਮੇਰੇ ਮੂੰਹੋਂ ਕੋਈ ਅਨਜਾਣ ਪੁਣੇ ਦੀ ਗੱਲ ਨਾਂ ਨਿਕਲ ਜਾਵੇ ਅਰ ਇਸਨੂੰ ਪਤਾ ਲਗ ਜਾਵੇ ਕਿ ਮੈਂ ਅਸਲ ਦਰੋਗਾ ਨਹੀਂ ਹਾਂ।

ਗੋਪਾਲਃ—ਬੱਸ੨ਏਹੋ ਗੱਲ ਪ੍ਰਮਾਨ ਲਈਬਹੁਤਹੈ, ਬੇਸ਼ਕ ਓਹ ਦੁਸ਼ਟਾ ਮੇਰੀ ਵਿਵਾਹਿਤਾ ਇਸਤ੍ਰੀ ਨਹੀਂ ਹੈ, ਹੁਣ ਮੈਨੂੰ ਹੌਲੀ ੨ ਓਹ ਸਭ ਗੱਲਾਂ ਯਾਦ ਆ ਰਹੀਆਂ ਹਨ ਨਿਰਸੰਦੇਹ ਇਹ ਕਾਰਰਵਾਈ ਸਭ ਦੁਸ਼ਟ ਦਰੋਗੇ ਦੀ ਹੈ। ਓਹੋ ਫਸਾਦ ਦੀ ਜੜ ਹੈ।

ਕਮਃ—ਉਸ ਹਰਾਮਜ਼ਾਦੀ ਦੀਆਂ ਗੱਲਾਂ ਤੋਂ ਪਤਾ ਲਗਦਾ ਹੈ ਕਿ ਦਰੋਗੇ ਦੀ ਸਹਾਇਤਾ ਨਾਲ ਆਪਣਾ ਕਰ ਚੁਕਣ ਦੇ ਪਿਛੋਂ ਓਹ ਮੇਰੀ ਭੈਣ ਲਛਮੀ ਦੇਵੀ ਦੀ ਜਾਣ ਲੈਣੀ ਚਾਹੁੰਦੀ

ਸੀ ਜੋ ਕਿਸੇ ਤਰਾਂ ਬਚਕੇ ਨਿਕਲ ਗਈ।

ਤੇਜ:—ਠੀਕ ਹੈ ਅਰ ਮੇਰਾ ਮਨ ਉਗਾਹੀ ਦੇਂਦਾ ਹੈ ਕਿ ਲਛਮੀ ਦੇਵੀ ਜ਼ਰੂਰ ਜੀਉਂਦੀ ਹੈ ਅਰ ਜੇ ਉਸਦੀ ਖੋਜ ਕੀਤੀ ਜਾਵੇ ਤਾਂ ਜ਼ਰੂਰ ਲਭ ਪਵੇਗੀ।

ਗੋਪਾਲ:—ਬਸ ਏਹੋ ਗੱਲ ਮੇਰੇ ਮਨ ਵਿਚ ਹੈ ਪਰ ਸ਼ੋਕ ਦੀ ਗੱਲ ਹੈ ਕਿ ਉਸਨੇ ਮੇਰੇ ਪਾਸ ਪਹੁੰਚਣ ਜਾਂ ਏਸ ਭੇਤ ਨੂੰ ਖੋਹਲਨ ਦਾ ਕੁਛ ਜਤਨ ਨਾ ਕੀਤਾ।

ਕਮ:—ਆਪ ਕਿਸ ਤਰਾਂ ਕਹਿ ਸਕਦੇ ਹੋ ਕਿ ਉਸਨੇ ਉੱਦਮ ਨਹੀਂ ਕੀਤਾ ਕਦਾਚਿਤ ਓਸਦਾ ਉੱਦਮ ਸਫਲ ਨਾ ਹੋਇਆ ਹੋਵੇ ਫੇਰ ? ਮਾਯਾਰਣੀ ਤੇ ਦਰੋਗੇ ਦਾ ਜਾਲ ਅਜੇਹਾ ਕੱਚਾ ਨਹੀਂ ਸੀ ਕਿ ਓਸਦੀ ਦਾਲ ਗਲ ਸਕੇ ਓਸ ਵਿਚਾਰੀ ਦਾ ਕੀ ਦੋਸ਼ ? ਮੈਂ ਉਸਦੀ ਸ਼ੱਕੀ ਭੈਣ ਹੋਕੇ ਏਤਨੇ ਦਿਨ ਤਕ ਧੋਖੇ ਵਿਚ ਰਹੀ ਦੂਸਰੇ ਦੀ ਕੀ ਗੱਲ ਹੈ। ਜਦ ਮੈਂ ਮਾਂ ਦੇ ਮਰਜਾਣ ਦੇ ਕਾਰਨ ਲਾਡਲੀ ਸਮੇਤ ਏਥੇ ਆਗਈ ਵਿਆਹ ਦੇ ਚਾਰ ਵਰ੍ਹੇ ਪਿਛੋਂ ਤਾਂ ਮੈਨੂੰ ਕੁਛ ਸੰਦੇਹ ਹੋਇਆ ਪਰ ਇਸ ਵਿਚਾਰ ਨੇ ਕੁਛ ਬਹੁਤਾ ਧਿਆਨ ਨਾ ਕਰਨ ਦਿਤਾ ਕਿ ਸ਼ਾਇਦ ਚੌਂਹ ਵਰਿਹਾਂ ਵਿਚ ਓਸਦੀ ਸੂਰਤ ਵਿਚ ਫਰਕ ਪੈਗਿਆ ਹੋਵੇ ਕਿਉਂਕਿ ਬਹੁਤ ਸਾਰੀਆਂ ਕੁਵਾਰੀਆਂ ਕੁੜੀਆਂ ਦੀ ਸੂਰਤ ਵਿਆਹ ਦ ਪਿਛੋਂ ਛੁਟ ਜਾਂਦੀ ਹੈ ਤੇ ਪਛਾਣੀਆਂ ਭੀ ਨਹੀਂ ਜਾਂਦੀਆਂ।

ਤੇਜ:—ਠੀਕ ਹੈ ਇਹ ਕੋਈ ਅਸਚਰਜ ਦੀ ਗੱਲ ਨਹੀਂ।

ਕਮ:—ਅਰ ਉਸ ਨੀਚਨੀ ਨੇ ਅਸਾਂ ਦੋਹਾਂ ਭੈਣਾਂ ਨਾਲ ਓਨਾਂ ਹੀ ਪਿਆਰ ਕੀਤਾ ਜਿਨਾਕੁ ਸ਼ੱਕੀਆਂ ਭੈਣਾਂ ਨੂੰ ਕਰਨਾ

ਚਾਹੀਦਾ ਹੈ। ਅਰ ਇਹ ਗੱਲ ਉਤਨਾ ਚਿਰ ਰਹੀ ਜਿੰਨਾਂ ਚਿਰ ਕਿ ਇਨ੍ਹਾਂ ਨੂੰ ਕੈਦ ਨਾ ਕਰ ਲਿਆ ਗਿਆ।

ਗੋਪਾਲਃ–ਮੇਰੇ ਨਾਲ ਤਾਂ ਦੇਸ਼ ਚਾਲ ਨੇ ਵੈਰ ਕੀਤਾ ਵਿਆਹ ਤੋਂ ਪਹਿਲੇ ਮੈਂ ਕਦੇ ਉਸਨੂੰ ਵੇਖਿਆ ਹੀ ਨਹੀਂ ਸੀ ਫੇਰ ਪਛਾਨਦਾ ਕਿਸਤਰਾਂ ?

ਕਮਃ–ਬੜੀ ਭਾਰੀ ਚਾਲਾਕੀ ਕੀਤੀ ਗਈ ਹੈ ! ਹਾਇ ! ਹੁਣ ਮੈਂ ਭੈਣ ਲਛਮੀ ਦੇਵੀ ਨੂੰ ਕਿਥੇ ਢੂੰਡਾਂ ?

ਤੇਜਃ–ਜਿਸ ਢੰਗ ਨਾਲ ਮਾਯਾਰਾਣੀ ਨੇ ਮੈਨੂੰ ਸਮਝਾਇਆ ਸੀ ਉਸਤੋਂ ਮਲੂਮ ਹੁੰਦਾ ਹੈ ਕਿ ਦਰੋਗੇ ਨੇ ਲਛਮੀ ਦੇਵੀ ਨੂੰ ਕਿਸੇ ਗੁਪਤ ਥਾਉਂ ਤੇ ਕੈਦ ਕਰ ਦਿਤਾ ਸੀ ਪਰ ਕਿਸੇ ਢੰਗ ਨਾਲ ਕੁਛ ਦਿਨਾਂ ਪਿਛੋਂ ਓਹ ਨਿਕਲ ਗਈ।

ਗੋਪਾਲਃ–ਦਰੋਗ਼ੇ ਨੂੰ ਦੁਖ ਦਿਤੇ ਬਿਨਾ ਉਸਦਾ ਪਤਾ ਨਹੀਂ ਲਗੇਗਾ।

ਤੇਜਃ–ਦਰੋਗਾ ਤਾਂ ਰੋਹਤਾਸ ਗੜ੍ਹ ਵਿਚ ਕੈਦ ਹੈ।

ਇਤਨੇ ਨੂੰ ਇਕ ਪਾਸਿਓਂ ਅਵਾਜ਼ ਆਈ "ਦਰੋਗਾ ਹੁਣ ਰੋਹਤਾਸ ਗੜ੍ਹ ਵਿਚ ਕੈਦ ਨਹੀਂ ਨੱਸ ਗਿਆ ਹੈ।" ਤੇਜ ਸਿੰਘ ਨੇ ਉਸ ਪਾਸੇ ਵੇਖਿਆ ਤਾਂ ਭੈਰੋਂ ਸਿੰਘ ਦਿਸਿਆ, ਭੈਰੋਂ ਸਿੰਘ ਨੇ ਪਿਉ ਨੂੰ ਪ੍ਰਨਾਮ ਕੀਤਾ ਫੇਰ ਰਾਜਾ ਗੋਪਾਲ ਸਿੰਘ ਨੂੰ ਵੀ ਪ੍ਰਨਾਮ ਕਰਕੇ ਬੈਠ ਗਿਆ।

ਤੇਜਃ–(ਭੈਰੋਂ ਨੂੰ) ਤੂੰ ਏਥੇ ਕਦੋਂ ਕੁ ਦਾ ਖਲੋਤਾ ਗੱਲਾਂ ਸੁਣਦਾ ਸੀ ? ਅਸੀ ਤਾਂ ਆਪਣੀਆਂ ਗੱਲਾਂ ਵਿਚ ਅਜੇਹੇ ਰੁੱਝੇ ਸਾਂ ਕਿ ਸਾਨੂੰ ਤੇਰੇ ਆਉਣ ਦਾ ਭੀ ਪਤਾ ਨਹੀਂ ਲਗਾ।

ਭੈਰੋਂਃ–ਜੀ ਨਹੀਂ ਮੈਂ ਹੁਣੇ ਤੁਰਿਆ ਹੀ ਆਇਆ ਹਾਂ

ਏਸ ਗੱਲ ਤੋਂ ਬਿਨਾਂ ਮੈਂ ਹੋਰ ਕੋਈ ਗੱਲ ਨਹੀਂ ਸੁਣੀ।

ਤੇਜ਼:-ਤੈਨੂੰ ਸਾਡੇ ਏਥੇ ਹੋਣ ਦਾ ਕਿਸਤਰਾਂ ਪਤਾ ਲਗਾ ?

ਭੈਰੋਂ:-ਮੈਂ ਤਲਿਸਮੀ ਬਾਗ ਦੇ ਚੌਥੇ ਦਰਜੇ ਨੂੰ ਜਾ ਰਿਹਾ ਸਾਂ ਪਰ ਜਦ ਦਰੋਗੇ ਵਾਲੇ ਬੰਗਲੇ ਦੇ ਪਾਸ ਪਹੁੰਚਾ ਤਾਂ ਓਥੋਂ ਦੀ ਬਰਬਾਦੀ ਵੇਖਕੇ ਮਨ ਵਿਆਕੁਲ ਹੋਗਿਆ, ਮੈਂ ਸੋਚਿਆ ਕਿ ਨਿਰਸੰਦੇਹ ਇਹ ਕਾਰਰਵਾਈ ਸਾਡੇ ਵੈਰੀ ਦੀ ਹੈ ਜੋ ਤਲਿਸਮੀ ਬਾਗ ਦੇ ਚੌਥੇ ਦਰਜੇ ਵਿੱਚ ਜਾਣ ਤੋਂ ਪਹਿਲਾਂ ਇਸਦਾ ਹਾਲ ਮਲੂਮ ਕਰਨ ਦੀ ਇੱਛਾ ਹੋਈ ਅਰ ਕਿਸੇ ਨੂੰ ਮਿਲਨ ਦੀ ਆਸਾ ਵਿੱਚ ਮੈਂ ਏਧਰ ਓਧਰ ਫਿਰਨ ਲਗਾ ਦੂਰੋਂ ਚਾਨਣਾ ਦੇਖਕ ਏਧਰ ਆਗਿਆ ਹੁਣ ਬਾਕੀ ਹਾਲ ਤੁਸੀਂ ਦੱਸੋ ਜੋ ਕਿਸ ਤਰਾਂ ਇਹ ਬੰਗਲਾ ਉੱਜੜਿਆ ?

ਤੇਜ਼:-ਮੇਰੀ ਇੱਛਾ ਭੀ ਤੈਨੂੰ ਮਿਲਨ ਦੀ ਸੀ, ਇਕ ਜ਼ਰੂਰੀ ਕੰਮ ਤੈਨੂੰ ਸੌਂਪਾਂਗਾ ਅਰ ਓਹ ਕੰਮ ਕਿੰਨਾਂ ਜ਼ਰੂਰੀ ਹੈ ਸੋ ਤੈਨੂੰ ਬੰਗਲੇ ਦਾ ਹਾਲ ਸੁਣਨ ਤੋਂ ਪਤਾ ਲਗ ਜਾਵੇਗਾ। ਹੁਣ ਦੱਸ ਜੋ ਰਾਜਾ ਬੀਰੇਂਦ੍ਰ ਸਿੰਘ ਜੀ ਅਨੰਦ ਪ੍ਰਸੰਨ ਹਨ ?

ਭੈਰੋਂ:-ਹਾਂ ਓਹ ਸਭ ਅਨੰਦ ਪ੍ਰਸੰਨ ਹਨ, ਏਧਰ ਦਾ ਹਾਲ ਸੁਣਕੇ ਓਨਾਂ ਨੂੰ ਕ੍ਰੋਧ ਆ ਰਿਹਾ ਹੈ, ਅਰ ਚੁਪ ਚਾਪ ਨਹੀਂ ਬੈਠਾ ਰੈਹਣਾ ਚਾਹੁੰਦੇ ਪਰ ਆਪਦੀ ਸੌਗੰਧ ਪਾਉਣ ਦਾ ਕਾਰਨ ਬਹੁਤ ਕੁਛ ਕਰ ਸਕਣ ਦੇ ਪਿਛੋਂ ਭੀ ਚੁਪ ਬੈਠੇ ਹਨ।

ਤੇਜ਼:-ਹਾਂ ਮੈਂ ਕਹਿ ਆਇਆ ਸੀ ਕਿ ਆਪ ਚੁਪ ਚਾਪ ਬੈਠੇ ਰਹੋ ਅਰ ਦੇਖੋ ਕਿ ਅਸੀ ਲੋਕ ਕੀ ਕਰਦੇ ਹਾਂ, ਤਾਂ ਕੀ ਓਹ ਚੁਨਾਰ ਗਏ ਹਨ ?

ਭੈਰੋਂ:-ਜੀ ਹਾਂ ਓਹ ਚੁਨਾਰ ਹਨ ਤੇ ਹੁਣ ਮੈਂ ਚੁਨਾਰੋਂ

ਹੀ ਆਇਆ ਹਾਂ, ਰੋਹਤਾਸ ਗੜ੍ਹ ਵਿਚ ਕੇਵਲ ਜੋਤਸ਼ੀ ਜੀ ਹਨ, ਉਨਾਂ ਨੂੰ ਰਾਜਸੀ ਕੰਮਾਂ ਵਿਚ ਵੇਹਲ ਘੱਟ ਮਿਲਦਾ ਹੈ ਇਸੇ ਲਈ ਪਤਾ ਨਹੀਂ ਜੋ ਕਿਸਤਰਾਂ ਦਰੋਗਾ ਉਨਾਂ ਨੂੰ ਧੋਖਾ ਦੇਕੇ ਨਿਕਲ ਗਿਆ ਹੈ, ਜਦ ਏਹ ਖਬਰ ਚੁਨਾਰ ਪਹੁੰਚੀ ਤਾਂ ਅਗੇ ਨੂੰ ਕੋਈ ਗੜ ਬੜ ਨਾਂ ਹੋਵੇ, ਇਸ ਵਾਸਤੇ ਚੂਨੀ ਲਾਲ ਏਯਾਰ ਨੂੰ ਰੋਹਤਾਸ ਗੜ੍ਹ ਭੇਜਿਆ ਗਿਆ ਹੈ ਅਰ ਹੁਕਮ ਦਿਤਾ ਗਿਆ ਹੈ, ਕਿ ਜਦ ਤਕ ਦੂਸਰਾ ਹੁਕਮ ਨਾ ਪਹੁੰਚੇ ਬਰਾਬਰ ਓਥੇ ਰਹੇ ਅਰ ਮੈਨੂੰ ਏਧਰ ਦਾ ਹਾਲ ਚਾਲ ਲੈਣ ਲਈ ਭੇਜਿਆ ਹੈ।

ਤੇਜ:—ਹੱਛਾ ਹੁਣ ਮੈਂ ਦਰੋਗੇ ਦੇ ਬੰਗਲੇ ਦੇ ਉੱਜੜਨ ਦਾ ਹਾਲ ਦਸਦਾ ਹਾਂ:—

ਇਸਦੇ ਪਿਛੋਂ ਤੇਜ ਸਿੰਘ ਨੇ ਓਹ ਸਾਰਾ ਹਾਲ ਅਰਥਾਤ ਸੁਰੰਗ ਵਿਚ ਜਾਣਾ, ਮਾਇਆ ਰਾਣੀ ਦਾ ਮਿਲਨਾ, ਗੋਪਾਲ ਸਿੰਘ ਕਮਲਨੀ ਆਦਿਕ ਦਾ ਫੜੇ ਜਾਣਾ ਆਦਿਕ ਪੂਰਾ ੨ ਹਾਲ ਦਸਿਆ ਸਭ ਹਾਲ ਭੈਰੋਂ ਸਿੰਘ ਬੜੇ ਧਿਆਨ ਨਾਲ ਸੁਣਦਾ ਰਿਹਾ ਅੰਤ ਵਿਚ ਬੋਲਿਆ:—

"ਇਹ ਬੜੀ ਅਨੋਖੀ ਗਲ ਮਲੂਮ ਹੋਈ ਹੈ ਕਿ ਅਸਲ ਵਿਚ ਮਾਯਾਰਾਣੀ ਕਮਲਨੀ ਦੀ ਭੈਣ ਨਹੀਂ ਹੈ (ਕੁਛ ਸੋਚਕੇ) ਮੈਂ ਤਾਂ ਸਮਝਦਾ ਹਾਂ ਕਿ ਇਨਾਂ ਗਲਾਂ ਦਾ ਪੂਰਾ ੨ ਪਤਾ ਲੈਣ ਲਈ ਮਾਯਾਰਾਣੀ ਨੂੰ ਅਤੇ ਦਰੋਗੇ ਨੂੰ ਭੀ ਬਹੁਤ ਛੇਤੀ ਫੜਨਾ ਚਾਹੀਦਾ ਹੈ ॥"

ਗੋਪਾਲ:—ਬੇਸ਼ਕ ਏਹੋ ਕਰਨਾ ਚਾਹੀਏ, ਅਰ ਹੁਣ ਮੈਂ ਭੀ ਆਪਣੇ ਆਪ ਨੂੰ ਗੁਪਤ ਨਹੀਂ ਰਖਣਾ ਚਾਹੁੰਦਾ ॥

ਤੇਜ:—ਸਭ ਤੋਂ ਪਹਿਲਾਂ ਇਹ ਸੋਚ ਲਵੋ ਕਿ ਹੁਣ ਕੀ

ਕਰਨਾ ਚਾਹੀਏ (ਗੋਪਾਲ ਸਿੰਘ ਨੂੰ) ਆਪ ਆਪਣੀ ਸਲਾਹ ਦਸੋ ?

ਗੋਪਾਲ—ਮੈਂ ਏਸ ਗੱਲ ਨੂੰ ਤੁਹਾਡੇ ਉਤੇ ਹੀ ਸੁੱਟਦਾ ਹਾਂ ਜੋ ਚਾਹੋ ਸੋ ਕਰੋ ॥

ਤੇਜਃ—(ਕੁਛ ਸੋਚਕੇ) ਹਛਾ ਆਪ ਕਮਲਨੀ ਅਤੇ ਲਾਡਲੀ ਨੂੰ ਲੈਕੇ ਤਲਿਸਮੀ ਬਾਗ ਵਿਚ ਜਾਓ ਅਰ ਆਪਣੇ ਆਪ ਨੂੰ ਪ੍ਰਗਟ ਕਰੋ ਮੈਂ ਸਮਝਦਾ ਹਾਂ ਕਿ ਹੁਣ ਆਪਦਾ ਕੋਈ ਵਿਰੋਧੀ ਓਥੇ ਨਹੀਂ ਹੋਵੇਗਾ।

ਗੋਪਾਲਃ—ਮੇਰੀ ਪਰਜਾ ਮੈਨੂੰ ਮਿਲਨ ਲਈ ਵਿਆਕੁਲ ਹੋ ਰਹੀ ਹੈ ਅਰ ਮੈਂ ਆਪਣਾ ਆਪ ਆਪਣੇ ਨੌਕਰਾਂ ਤੇ ਪ੍ਰਗਟ ਭੀ ਕਰ ਚੁਕਾ ਹਾਂ।

ਤੇਜਃ—(ਹੈਰਾਨ ਹੋਕੇ) ਓਹ ਕਦੋਂ, ਮੈਨੂੰ ਤਾਂ ਪਤਾ ਨਹੀਂ।

ਗੋਪਾਲਃ—ਤੁਸੀ ਮਿਲੇ ਹੀ ਕਦੋਂ ਜੋ ਮੈਂ ਦਸਦਾ ? ਹਾਂ ਕਮਲਨੀ ਲਾਡਲੀ ਭੂਤ ਨਾਥ ਅਤੇ ਦੇਵੀ ਸਿੰਘ ਨੂੰ ਪਤਾ ਹੈ।

ਤੇਜਃ—ਹੱਛਾ ਦਸੋ ਤਾਂ ਸਹੀ ਜੁ ਕੀ ਹੋਇਆ ?

ਗੋਪਾਲਃ—ਬੜੀ ਸੁਵਾਦਾਲੀ ਗੱਲ ਹੈ ਸੁਣੋਃ— ਇਕ ਦਿਨ ਰਾਤ ਵੇਲੇ ਮੈਂ ਭੂਤ ਨਾਥ ਨੂੰ ਨਾਲ ਲੈਕੇ ਗੁਪਤ ਰਸਤੇ ਬਾਗ ਦੇ ਉਸ ਦਰਜੇ ਵਿਚ ਪਹੁੰਚਾ ਜਿਥੇ ਮਾਯਾ ਰਾਣੀ ਸੁੱਤੀ ਪਈ ਸੀ ਅਸਾਂ ਦੋਹਾਂ ਨੇ ਨਕਾਬ ਪਾਈ ਹੋਈ ਸੀ, ਓਥੋਂ ਦੀ ਇਕ ਮਾਲਣ ਨੂੰ ਕੁਛ ਰੁਪੈ ਦੇਕੇ ਏਸ ਗੱਲ ਤੇ ਰਾਜੀ ਕਰ ਲਿਆ ਕਿ ਕੱਲ ਰਾਤ ਤੂੰ ਇਸੇ ਵੇਲੇ ਬੂਹਾ ਖੋਹਲ ਦੇਵੀਂ ਕਿਉਂਕਿ ਕਮਲਨੀ ਆਉਣਾ ਚਾਹੁੰਦੀ ਹੈ। ਅਸਾਂ ਗੱਲ ਝੂਠੀ ਕਹੀ ਸੀ ਕਿ ਕਮਲਨੀ ਆਉਣਾ ਚਾਹੁੰਦੀ ਹੈ ਸਗੋਂ ਸਾਡੀ ਮਰਜੀ ਇਹ ਸੀ ਕਿ ਮਾਯਾ

ਰਾਣੀ ਨੂੰ ਪਤਾ ਲੱਗ ਜਾਵੇ ਕਿ ਕਮਲਨੀ ਆਉਣ ਵਾਲੀ ਹੈ
ਅਰ ਓਹ ਉਸ ਨੂੰ ਫੜਨ ਵਾਸਤੇ ਅਗੇਤਰੀ ਹੀ ਤਿਆਰ ਹੋਜਾਏ
ਜਿਸਦੀ ਥਾਂ ਅਸੀ ਜਾਣ ਵਾਲੇ ਸੀ। ਮਾਲਨ ਇਸ ਗੱਲ ਨੂੰ
ਲੁਕਾਉਣਾ ਚਾਹੁੰਦੀ ਸੀ ਤੇ ਅਸੀ ਆਪਣੇ ਆਪ ਨੂੰ ਪ੍ਰਗਟ
ਕਰਨਾ ਚਾਹੁੰਦੇ ਸੀ, ਏਸੇ ਲਈ ਅਸੀ ਦੋਵੇਂ ਜਣੇ ਦੂਸਰੇ ਦਿਨ
ਅੱਧੀ ਰਾਤ ਨੂੰ ਉਸ ਗੁਪਤ ਰਸਤੇ ਓਥੇ ਪਹੁੰਚੇ, ਬਾਗ ਵਿਚ
ਨਹੀਂ ਸਗੋਂ ਉਸ ਕਮਰੇ ਵਿਚ ਜਿਸ ਵਿਚ ਮਾਯਾਰਾਣੀ ਸੁੱਤੀ
ਹੋਈ ਸੀ ਉਸ ਵੇਲੇ ਓਥੇ ਨਿਰੀ ਇਕ ਹਾਂਡੀ ਬਲ ਰਹੀ ਸੀ
ਜਿਸਨੂੰ ਮੈਂ ਜਾਂਦਿਆਂ ਹੀ ਬੁਝਾ ਦਿੱਤਾ, ਇਕ ਜੰਦਰਾ ਮੈਂ
ਆਪਣੇ ਨਾਲ ਲੈਗਿਆ ਸੀ ਓਹ ਬੂਹੇ ਨੂੰ ਮਾਰ ਦਿਤਾ। ਭਾਵੇਂ
ਬੂਹੇ ਅਗੇ ਬੜਾ ਪਹਿਰਾ ਸੀ ਪਰ ਮੈਂ ਤਾਂ ਇਕ ਸੁਰੰਗ ਦੇ ਰਸਤੇ
ਓਥੇ ਗਿਆ ਸੀ ਉਸ ਕੋਠੜੀ ਦੀ ਕੰਧ ਲਕੜ ਦੀ ਸੀ ਅਰ ਕੋਈ
ਨਹੀਂ ਜਾਣਦਾ ਸੀ ਕਿ ਇਸ ਵਿਚ ਕੋਈ ਚੋਰ ਦਰਵਾਜ਼ਾ ਹੈ।
ਜੰਦਰਾ ਮਾਰਨ ਦੇ ਪਿਛੋਂ ਮੈਂ ਜਾਣ ਬੁੱਝਕੇ ਇਕ ਸ਼ੀਸ਼ਾ ਭੁੰਞੇ
ਸੁੱਟ ਦਿਤਾ ਜਿਸ ਦੀ ਆਵਾਜ਼ ਨਾਲ ਮਾਯਾਰਾਣੀ ਉਠ ਬੈਠੀ।
ਹਨੇਰੇ ਦੇ ਕਾਰਨ ਉਸਨੂੰ ਮੈਂ ਦੇਖ ਨਹੀਂ ਸਕਿਆ ਪਰ ਘਬ-
ਰਾਈ ਬਹੁਤ ਹੋਵੇਗੀ ਅਰ ਓਹ ਘਬਰਾ ਉਸਦਾ ਉਸ ਵੇਲੇ ਹੋਰ ਭੀ
ਵਧ ਗਿਆ ਹੋਵੇਗਾ ਜਦ ਉਸਨੇ ਦੇਖਿਆ ਹੋਊ ਕਿ ਬੂਹੇ ਨੂੰ
ਜੰਦਰਾ ਵਜਾ ਹੋਯਾ ਹੈ, ਮੈਂ ਛੇਤੀ ੨ ਟੁਰਕੇ ਟੋਂਹਦਾ ੨ ਓਥੇ
ਪਹੁੰਚਾ ਜਿਥੇ ਮਾਯਾਰਾਣੀ ਸੀ ਅਰ ਉਸਦੀ ਵੀਣੀਂ ਫੜ ਲਈ.
ਜਦ ਓਹ ਚੀਕ ਮਾਰਨ ਲਗੀ ਤਾਂ ਜੋਰ ਦੀ ਇਕ ਚਪੇੜ ਉਸਨੂੰ
ਮਾਰੀ ਜਿਸ ਨਾਲ ਓਹ ਬੇਹੋਸ਼ ਹੋਗਈ ਮੈਂ ਛੇਤੀ ਨਾਲ ਲਾਲਟੈਨ
ਜਗਾਕੇ ਬੂਹੇ ਨਾਲੋਂ ਜੰਦਰਾ ਖੋਲ ਦਿਤਾ ਅਰ ਬੇਹੋਸ਼ ਮਾਯਾਰਾਣੀ

ਨੂੰ ਚੁਕਕੇ ਮੰਜੇ ਤੇ ਲਿਟਾਕੇ ਜਿਸ ਰਸਤੇ ਆਇਆ ਸੀ ਉਸੇ ਰਸਤੇ ਚਲਾ ਗਿਆ। ਇਹ ਕਾਰਰਵਾਈ ਮੈਂ ਇਸ ਲਈ ਕੀਤੀ ਸੀ ਕਿ ਮਾਯਾਰਾਣੀ ਘਬਰਾਕੇ ਬਾਹਰ ਨਿਕਲੇ ਤੇ ਉਸ ਦੀਆਂ ਦਾਸੀਆਂ ਇਸਦਾ ਪਤਾ ਲੈਣ ਲਈ ਚੌਹੀਂ ਪਾਸੀਂ ਜਾਣ ਅਰ ਅਗੇ ਜੋ ਕੁਛ ਅਸੀ ਕਰੀਏ ਉਸ ਦਾ ਪਤਾ ਮਾਯਾ ਰਾਣੀ ਨੂੰ ਲਗ ਜਾਵੇ। ਇਸਦੇ ਪਿਛੋਂ ਮੈਂ ਤੇ ਭੂਤ ਨਾਥ ਮਾਲਨ ਨੂੰ ਮਿਲੇ ਅਰ ਕਿਹਾ ਕਿ ਅਜ ਤਾਂ ਕਮਲਨੀ ਆ ਨਹੀਂ ਸਕੀ ਕਲ ਤੂੰ ਜਰੂਰ ਬੂਹਾ ਖੁਲਾ ਰਖੀਂ। ਇਸ ਗਲ ਦੀ ਖਬਰ ਮਾਯਾਰਾਣੀ ਨੂੰ ਲਗਗਈ ਜੇਹਾ ਕਿ ਅਸੀ ਚਾਹੁੰਦੇ ਸਾਂ ਕਿਉਂਕਿ ਦੂਜੇ ਦਿਨ ਜਦ ਅਸੀ ਚੋਰ ਬੂਹੇ ਰਸਤੇ ਬਾਗ ਵਿਚ ਪਹੁੰਚੇ ਤਾਂ ਸਾਨੂੰ ਫੜਨ ਲਈ ਬਹੁਤ ਆਦਮੀ ਕਠੇ ਹੋਏ ੨ ਸਨ॥

ਉਪਰ ਲਿਖੇ ਹਾਲ ਤੋਂ ਪਾਠਕ ਸਮਝ ਗਏ ਹੋਣਗੇ ਕਿ ਮਾਯਾਰਾਣੀ ਬਾਗ ਵਿਚ ਪਹੁੰਚਣ ਵਾਲੇ ਦੋਵੇਂ ਨਕਾਬਪੋਸ਼ ਜਿਨਾਂ ਦਾ ਹਾਲ ਸੰਤਿਤ ਦੇ ਨੌਵੇਂ ਭਾਗ ਦੇ ਪੰਜਵੇਂ ਕਾਂਡ ਵਿਚ ਆਚੁਕਾ ਹੈ ਏਹੋ ਰਾਜਾ ਗੋਪਾਲ ਸਿੰਘ ਅਤੇ ਭੂਤਨਾਥ ਹਨ ਇਸਲਈ ਜੋ ਕੁਛ ਇਨਾਂ ਨੇ ਕੀਤਾ ਉਸਦੇ ਮੁੜ ਲਿਖਣ ਦੀ ਕੋਈ ਲੋੜ ਨਹੀਂ ਕਿਉਂਕਿ ਪਾਠਕ ਪੜ ਹੀ ਚੁਕੇ ਹਨ ਹੁਣ ਏਤਨਾ ਲਿਖ ਦੇਣਾ ਹੀ ਠੀਕ ਹੈ ਇਹ ਦੋਵੇਂ ਗੋਪਾਲ ਸਿੰਘ ਅਤੇ ਭੂਤਨਾਥ ਹਨ ਅਰ ਰਾਜਾ ਗੋਪਾਲ ਸਿੰਘ ਨੇ ਵਾਰੀ ੨ ਪੰਜ ੨ ਆਦਮੀਆਂ ਨੂੰ ਅੰਦਰ ਸਦਕੇ ਆਪਣੀ ਸੂਰਤ ਦਿਖਾਕੇ ਥੋੜਾ ੨ ਹਾਲ ਭੀ ਦਸ ਦਿਤਾ ਸੀ॥

ਗੋਪਾਲ ਸਿੰਘ ਨੇ ਆਪਣਾ ਪੂਰਾ ੨ ਹਾਲ ਤੇਜ ਸਿੰਘ ਭੈਰੋਂ ਸਿੰਘ ਨੂੰ ਦਸਿਆ ਓਹ ਸੁਣਕੇ ਹੱਸਦੇ ਰਹੇ। ਇਸਦੇ ਪਿਛੋਂ

ਦੇਵੀ ਸਿੰਘ ਤੇ ਭੂਤਨਾਥ ਨੇ ਭੀ ਆਪਣਾ ਹਾਲ ਦਸਿਆ ਫੇਰ ਇਹ ਸਲਾਹ ਹੁੰਦੀ ਰਹੀ ਕਿ ਹੁਣ ਕੀ ਕਰਨਾ ਚਾਹੀਦਾ ਹੈ।

ਤੇਜਾਃ-(ਗੋਪਾਲ ਸਿੰਘ ਨੂੰ) ਹੁਣ ਆਪ ਖੁਲੇ ਦਿਲ ਨਾਲ ਆਪਣੇ ਮਹਲ ਵਿਚ ਜਾਕੇ ਰਾਜ ਦਾ ਕੰਮ ਕਰ ਸਕਦੇ ਹੋ ਇਸਲਈ ਹੁਣ ਜੋ ਕੁਛ ਕਰਨਾ ਚਾਹੀਦਾ ਹੈ ਹਕੂਮਤ ਨਾਲ ਕਰਨਾ ਚਾਹੀਦਾ ਹੈ ਈਸ਼੍ਵਰ ਦੀ ਕ੍ਰਿਪਾ ਨਾਲ ਹੁਣ ਕਿਸੇਤਰਾਂ ਦੀ ਚਿੰਤਾ ਨਹੀਂ ਰਹੀਂ ਏਸ ਲਈ ਏਧਰ ਉਧਰ...........॥

ਗੋਪਾਲ ਸਿੰਘ-ਆਪ ਇਹ ਨਹੀਂ ਕਹਿ ਸਕਦੇ ਕਿ ਹੁਣ ਮੈਨੂੰ ਕਿਸੇਤਰਾਂ ਦੀ ਚਿੰਤਾ ਨਹੀਂ ਰਹੀ ਹਾਂ ਬਹੁਤ ਸਾਰੀਆਂ ਗਲਾਂ ਜਿਨਾਂ ਦੇ ਕਾਰਨ ਮੈਂ ਮਹਿਲ ਵਿਚ ਜਾਣ ਤੋਂ ਝਿਜਕਦਾ ਸੀ ਜਾਂਦੀਆਂ ਰਹੀਆਂ ਹਨ, ਇਸ ਲਈ ਮੇਰੀ ਸਲਾਹ ਹੈ ਕਿ ਕਮਲਨੀ ਅਤੇ ਲਾਡਲੀ ਨੂੰ ਨਾਲ ਲੈਕੇ ਮੈਂ ਆਪਣੇ ਘਰ ਜਾਵਾਂ ਅਰ ਓਥੋਂ ਦੋਹਾਂ ਕੁਮਾਰਾਂ ਨੂੰ ਸਹਾਇਤਾ ਪੁਚਾਣ ਦਾ ਜਤਨ ਕਰਾਂ ਜੋ ਇਸ ਵੇਲੇ ਤਲਿਸਮ ਦੇ ਅੰਦਰ ਜਾ ਪਹੁੰਚੇ ਹਨ। ਭਾਵੇਂ ਤਲਿਸਮ ਦਾ ਟੁਟਨਾ ਉਨਾਂ ਦੇ ਹਥੋਂ ਬ੍ਰਹਮ ਵਾਕ ਵਾਂਗ ਹੋ ਰਿਹਾ ਹੈ ਪਰ ਫੇਰ ਭੀ ਮੇਰੀ ਸਹਾਇਤਾ ਪੁਜਣ ਨਾਲ ਉਨਾਂ ਨੂੰ ਬਹੁਤ ਕਸ਼ਟ ਨ ਉਠਾਉਣਾ ਪਵੇਗਾ ਇਸਦੇ ਬਿਨਾਂ ਮੈਂ ਇਹ ਭੀ ਚਾਹੁੰਦਾ ਹਾਂ ਕਿ ਕਿਸ਼ੋਰੀ ਅਤੇ ਕਾਮਨੀ ਨੂੰ ਭੀ ਤਲਿਸਮੀ ਬਾਗ ਦੇ ਅੰਦਰ ਸੱਦ ਲਵਾਂ..........।

ਕਮਲਨੀ-ਜੀ ਨਹੀਂ, ਮੈਂ ਤਦ ਤਕ ਤਲਿਸਮੀ ਬਾਗ ਵਿੱਚ ਨਹੀਂ ਜਾਵਾਂਗੀ ਜਦ ਤਕ ਮਾਯਾਰਾਣੀ ਤੋਂ ਆਪਣਾ ਬਦਲਾ ਨਾ ਲੈਲਵਾਂ ਅਰ ਆਪਣੀ ਭੈਣ ਨੂੰ (ਜਿ ਓਹ ਜੀਊਂਦੀ ਹੈ) ਨਾ ਲੱਭ ਲਵਾਂ। ਕਿਸ਼ੋਰੀ ਅਤੇ ਕਾਮਨੀ ਦਾ ਭੀ ਆਪਦੇ

ਾਸ ਠਹਿਰਨਾ ਠੀਕ ਨਹੀਂ ਇਹ ਆਪ ਚੰਗੀਤਰਾਂ ਸੋਚ ਲਵੋ। ਉਨਾਂ ਵਲੋਂ ਆਪ ਨਿਸ਼ਚਿੰਤ ਰਹੋ ਤਲਾਓ ਵਾਲੇ ਮੇਰੇ ਮਕਾਨ ਵਿਚ ਉਨਾਂ ਨੂੰ ਕਿਸੇਤਰਾਂ ਦਾ ਔਖ ਨਹੀਂ ਹੋਸਕਦਾ, ਮੈਂ ਹਥ ਜੋੜਕੇ ਆਖਦੀ ਹਾਂ ਕਿ ਆਪ ਮੇਰੀ ਬੇਨਤੀ ਮੰਨੋ ਅਰ ਮੈਨੂੰ ਮੇਰੀ ਮਰਜ਼ੀ ਤੇ ਛੱਡ ਦੇਵੋ॥

ਗੋਪਾਲ ਸਿੰਘ-( ਕੁਛ ਸੋਚਕੇ ) ਤੇਰੀਆਂ ਬਹੁਤ ਸਾਰੀਆਂ ਗਲਾਂ ਠੀਕ ਹਨ ਪਰ ਮੈਨੂੰ ਤੇਰਾ ਬੇਇਜ਼ਤੀ ਨਾਲ ਇਧਰ ਓਧਰ ਫਿਰਨਾ ਪਸੰਦ ਨਹੀਂ। ਭਾਵੇਂ ਤੈਨੂੰ ਏਯਾਰੀ ਦਾ ਸ਼ੌਕ ਹੈ ਅਰ ਤੂੰ ਇਸ ਹੁਨਰ ਵਿਚ ਪੱਕੀ ਹੈਂ ਪਰ ਮੇਰੀ ਤੇ ਕਿਸੇ ਹੋਰ ਦੀ ਇੱਜ਼ਤ ਵਲ ਭੀ ਧਿਆਨ ਰਖਣਾ ਚਾਹੀਦਾ ਹੈ ਇਹ ਗੱਲ ਮੈਂ ਤੇਰੀ ਗੁਪਤ ਇੱਛਾ ਨੂੰ ਸਮਝਕੇ ਕਹਿੰਦਾ ਹਾਂ, ਮੈ ਤੇਰੀ ਇਸ ਅਭਿਲਾਸ਼ਾ ਵਿਚ ਵਿਘਨ ਨਹੀਂ ਪਾਉਣਾ ਚਾਹੁੰਦਾ ਸਗੋਂ ਉੱਤਮ ਅਤੇ ਯੋਗ ਸਮਝਦਾ ਹਾਂ...........।

ਕਮਲਨੀ-( ਕੁਛ ਸ਼ਰਮਾਕੇ ) ਜਿਸ ਦਿਨ ਆਪ ਇਹ ਗਲ ਸੁਣ ਲਵੋ ਕਿ ਮੈਂ ਜਿਨਾਂ ਲੋਕਾਂ ਦੇ ਸਾਹਮਣੇ ਹੋਸਕਦੀ ਹਾਂ ਉਨਾਂ ਤੋਂ ਬਿਨਾਂ ਕਿਸੇ ਨੇ ਲਾਡਲੀ ਜਾਂ ਕਮਲਨੀ ਦੀ ਸੂਰਤ ਦੇਖੀ ਹੈ ਜਾਂ ਕੋਈ ਅਜੇਹਾ ਕੰਮ ਕੀਤਾ ਹੈ ਜਿਸਤੋਂ ਕੋਈ ਬੇਇਜ਼ਤੀ ਜਾਂ ਬਦਨਾਮੀ ਹੋਈ ਹੈ ਜੋ ਆਪ ਚਾਹੋ ਮੈਨੂੰਸਮਝਾ ਦੇਵੋ।

ਗੋਪਾਲ-(ਤੇਜ ਸਿੰਘ ਨੂੰ) ਆਪਦੀ ਕੀ ਮਰਜੀ ਹੈ ?

ਤੇਜਃ-ਮੈਂ ਇਸਵਿਚ ਕੁਛ ਨਹੀਂ ਕਹਾਂਗਾਹਾਂਇਹ ਜ਼ਰੂਰ ਕਹਾਂਗਾ ਕਿ ਜੇ ਆਪ ਕਮਲਨੀ ਦੀ ਪ੍ਰਾਰਥਨਾ ਮੰਨ ਲਵੋਤਾਂ ਮੈਂ ਆਪਣੇ ਦੋ ਏਯਾਰ ਇਨਾਂ ਦੀ ਰਾਖੀ ਲਈ ਛੱਡ ਦੇਵਾਂਗਾ।

ਗੋਪਾਲਃ-ਜਦ ਆਪ ਇਹ ਗੱਲ ਕਹਿੰਦੇ ਹੋ ਤਾਂ ਮੈਨੂੰ

ਕਮਲਨੀ ਦੀ ਗੱਲ ਮੰਨਣੀ ਪਈ, ਹੱਛਾ ਥੋੜੇ ਜੇਹੇ ਸਿਪਾਹੀ ਮੈਂ ਭੀ ਇਸਦੀ ਸਹਾਇਤਾ ਲਈ ਨੀਯਤ ਕਰ ਦੇਵਾਂਗਾ।

ਕਮਲਨੀ–ਮੇਰੇ ਪਾਸ ਇਸ ਵੇਲੇ ਜਿੰਨੇ ਆਦਮੀ ਹਨ ਉਨਾਂ ਤੋਂ ਵਧੀਕ ਦੀ ਮੈਨੂੰ ਲੋੜ ਨਹੀਂ, ਹਾਂ ਆਪ ਇਕ ਚਿੱਠੀ ਉਨਾਂ ਆਦਮੀਆਂ ਵਲ ਜ਼ਰੂਰ ਭੇਜ ਦੇਵੋ ਕਿ "ਅਸੀ ਬੜੇ ਪ੍ਰਸੰਨ ਹਾਂ ਕਿ ਤੁਸੀ ਲੋਕ ਇਤਨੇ ਦਿਨ ਕਮਲਨੀ ਦੇ ਨਾਲ ਰਹੇ ਹੋ ਅਰ ਰਹੋਗੇ।" ਹਾਂ ਇਕ ਕੰਮ ਹੋਰ ਭੀ ਮੈਂ ਚਾਹੁੰਦੀ ਹਾਂ।

ਗੋਪਾਲਃ–ਓਹ ਕੀ ?

ਕਮਲਨੀ–ਮੈਂ ਆਪਣੀ ਰਾਮ ਕਹਾਣੀ ਦੱਸਣ ਵੇਲੇ ਕਿਹਾ ਸੀ ਕਿ ਮਾਇਆ ਰਾਣੀ ਦੇ ਇਕ ਤਲਿਸਮੀ ਮਕਾਨ ਵਿਚ ਕੁਮਾਰ ਅਤੇ ਏਯਾਰ ਤੇ ਮੇਰੇ ਕੁਛ ਆਦਮੀ ਕੈਦ ਹੋਗਏ ਸਨ।

ਗੋਪਾਲਃ–ਹਾਂ ਮੈਨੂੰ ਯਾਦ ਹੈ ਜਿਸ ਮਕਾਨ ਵਿਚ ਓਹ ਹੱਸਦੇ ੨ ਛਾਲਾਂ ਮਾਰ ਗਏ ਸਨ।

ਕਮਲਨੀ–ਜੀ ਹਾਂ, ਕੁਮਾਰ ਤੇ ਉਨਾਂ ਦੇ ਏਯਾਰ ਤਾਂ ਛੁਟ ਕੇ ਆਗਏ ਪਰ ਮੇਰੇ ਸਿਪਾਹੀਆਂ ਦਾ ਅਜੇ ਤਕ ਕੁਛ ਪਤਾ ਨਹੀਂ ਲਗਾ ਓਹ ਜ਼ਰੂਰ ਤਲਿਸਮੀ ਬਾਗ ਵਿਚ ਕਿਤੇ ਕੈਦ ਹੋਣਗੇ ਜਿਨਾਂ ਦਾ ਪਤਾ ਆਪ ਲਗਾ ਸਕਦੇ ਹੋ, ਮੈਨੂੰ ਕੁਮਾਰ ਤੋਂ ਇਸਦਾ ਕੁਛ ਪੁਛਣ ਦਾ ਸਮਾਂ ਨਹੀਂ ਲਗਾ।

ਗੋਪਾਲਃ–ਹੱਛਾ ਜੇ ਮੈਨੂੰ ਤਲਿਸਮ ਵਿਚ ਉਨਾਂ ਦਾ ਕੁਛ ਪਤਾ ਲਗਾ ਤਾਂ ਜ਼ਰੂਰ ਛੁਡਾ ਦੇਵਾਂਗਾ, ਹਾਂ ਉਨਾਂ ਦੇ ਹਸਦੇ ੨ ਡਿਗਣ ਦਾ ਕਾਰਨ ਪੁਛਣਾ ਹੋਵੇ ਤਾਂ ਦੇਵੀ ਸਿੰਘ ਤੋਂ ਪੁਛ ਲਵੋ ਇਹ ਭੀ ਤਾਂ ਡਿਗਣ ਵਾਲਿਆਂ ਵਿਚ ਸਨ।

ਪਾਸ ਠਹਿਰਨਾ ਠੀਕ ਨਹੀਂ ਇਹ ਆਪ ਚੰਗੀਤਰਾਂ ਸੋਚ ਲਵੋ। ਉਨਾਂ ਵਲੋਂ ਆਪ ਨਿਸਚਿੰਤ ਰਹੋ ਤਲਾਓ ਵਾਲੇ ਮੇਰੇ ਮਕਾਨ ਵਿਚ ਉਨਾਂ ਨੂੰ ਕਿਸੇਤਰਾਂ ਦਾ ਔਖ ਨਹੀਂ ਹੋਸਕਦਾ, ਮੈਂ ਹਥ ਜੋੜਕੇ ਆਖਦੀ ਹਾਂ ਕਿ ਆਪ ਮੇਰੀ ਬੇਨਤੀ ਮੰਨੋ ਅਰ ਮੈਨੂੰ ਮੇਰੀ ਮਰਜ਼ੀ ਤੇ ਛੱਡ ਦੇਵੋ॥

ਗੋਪਾਲ ਸਿੰਘ-( ਕੁਛ ਸੋਚਕੇ ) ਤੇਰੀਆਂ ਬਹੁਤ ਸਾਰੀਆਂ ਗਲਾਂ ਠੀਕ ਹਨ ਪਰ ਮੈਨੂੰ ਤੇਰਾ ਬੇਇਜ਼ਤੀ ਨਾਲ ਏਧਰ ਓਧਰ ਫਿਰਨਾ ਪਸੰਦ ਨਹੀਂ। ਭਾਵੇਂ ਤੈਨੂੰ ਏਯਾਰੀ ਦਾ ਸ਼ੌਕ ਹੈ ਅਰ ਤੂੰ ਇਸ ਹੁਨਰ ਵਿਚ ਪੱਕੀ ਹੈਂ ਪਰ ਮੇਰੀ ਤੇ ਕਿਸੇ ਹੋਰ ਦੀ ਇੱਜ਼ਤ ਵਲ ਭੀ ਧਿਆਨ ਰਖਣਾ ਚਾਹੀਦਾ ਹੈ ਇਹ ਗੱਲ ਮੈਂ ਤੇਰੀ ਗੁਪਤ ਇੱਛਾ ਨੂੰ ਸਮਝਕੇ ਕਹਿੰਦਾ ਹਾਂ, ਮੈ ਤੇਰੀ ਇਸ ਅਭਿਲਾਸ਼ਾ ਵਿਚ ਵਿਘਨ ਨਹੀਂ ਪਾਉਣਾ ਚਾਹੁੰਦਾ ਸਗੋਂ ਉੱਤਮ ਅਤੇ ਯੋਗ ਸਮਝਦਾ ਹਾਂ...........।

ਕਮਲਨੀ-( ਕੁਛ ਸ਼ਰਮਾਕੇ ) ਜਿਸ ਦਿਨ ਆਪ ਇਹ ਗਲ ਸੁਣ ਲਵੋ ਕਿ ਮੈਂ ਜਿਨਾਂ ਲੋਕਾਂ ਦੇ ਸਾਹਮਣੇ ਹੋਸਕਦੀ ਹਾਂ ਉਨਾਂ ਤੋਂ ਬਿਨਾਂ ਕਿਸੇ ਨੇ ਲਾਡਲੀ ਜਾਂ ਕਮਲਨੀ ਦੀ ਸੂਰਤ ਦੇਖੀ ਹੈ ਜਾਂ ਕੋਈ ਅਜੇਹਾ ਕੰਮ ਕੀਤਾ ਹੈ ਜਿਸਤੋਂ ਕੋਈ ਬੇਇਜ਼ਤੀ ਜਾਂ ਬਦਨਾਮੀ ਹੋਈ ਹੈ ਜੋ ਆਪ ਚਾਹੋ ਮੈਨੂੰਸਮਝਾ ਦੇਵੋ।

ਗੋਪਾਲ-(ਤੇਜ ਸਿੰਘ ਨੂੰ) ਆਪਦੀ ਕੀ ਮਰਜੀ ਹੈ ?

ਤੇਜਃ-ਮੈਂਇਸਵਿਚ ਕੁਛ ਨਹੀਂ ਕਹਾਂਗਾਹਾਂਇਹ ਜ਼ਰੂਰ ਕਹਾਂਗਾ ਕਿ ਜੇ ਆਪ ਕਮਲਨੀ ਦੀ ਪ੍ਰਾਰਥਨਾ ਮੰਨ ਲਵੋਗੇ ਤਾਂ ਮੈਂ ਆਪਣੇ ਦੋ ਏਯਾਰ ਇਨਾਂ ਦੀ ਰਾਖੀ ਲਈ ਛੱਡ ਦੇਵਾਂਗਾ।

ਗੋਪਾਲਃ-ਜਦ ਆਪ ਇਹ ਗੱਲ ਕਹਿੰਦੇ ਹੋ ਤਾਂ ਮੈਨੂੰ

ਕਮਲਨੀ ਦੀ ਗੱਲ ਮੰਨਣੀ ਪਈ, ਹੱਛਾ ਥੋੜੇ ਜੇਹੇ ਸਿਪਾਹੀ ਮੈਂ ਭੀ ਇਸਦੀ ਸਹਾਇਤਾ ਲਈ ਨੀਯਤ ਕਰ ਦੇਵਾਂਗਾ।

ਕਮਲਨੀ–ਮੇਰੇ ਪਾਸ ਇਸ ਵੇਲੇ ਜਿੰਨੇ ਆਦਮੀ ਹਨ ਉਨਾਂ ਤੋਂ ਵਧੀਕ ਦੀ ਮੈਨੂੰ ਲੋੜ ਨਹੀਂ, ਹਾਂ ਆਪ ਇਕ ਚਿੱਠੀ ਉਨਾਂ ਆਦਮੀਆਂ ਵਲ ਜ਼ਰੂਰ ਭੇਜ ਦੇਵੋ ਕਿ "ਅਸੀ ਬੜੇ ਪ੍ਰਸੰਨ ਹਾਂ ਕਿ ਤੁਸੀ ਲੋਕ ਇਤਨੇ ਦਿਨ ਕਮਲਨੀ ਦੇ ਨਾਲ ਰਹੇ ਹੋ ਅਰ ਰਹੋਗੇ" ਹਾਂ ਇਕ ਕੰਮ ਹੋਰ ਭੀ ਮੈਂ ਚਾਹੁੰਦੀ ਹਾਂ।

ਗੋਪਾਲਃ–ਓਹ ਕੀ ?

ਕਮਲਨੀ–ਮੈਂ ਆਪਣੀ ਰਾਮ ਕਹਾਣੀ ਦੱਸਣ ਵੇਲੇ ਕਿਹਾ ਸੀ ਕਿ ਮਾਇਆ ਰਾਣੀ ਦੇ ਇਕ ਤਲਿਸਮੀ ਮਕਾਨ ਵਿਚ ਕੁਮਾਰ ਅਤੇ ਏਯਾਰ ਤੇ ਮੇਰੇ ਕੁਛ ਆਦਮੀ ਕੈਦ ਹੋਗਏ ਸਨ।

ਗੋਪਾਲਃ–ਹਾਂ ਮੈਨੂੰ ਯਾਦ ਹੈ ਜਿਸ ਮਕਾਨ ਵਿਚ ਓਹ ਹੱਸਦੇ ੨ ਛਾਲਾਂ ਮਾਰ ਗਏ ਸਨ।

ਕਮਲਨੀ–ਜੀ ਹਾਂ, ਕੁਮਾਰ ਤੇ ਉਨਾਂ ਦੇ ਏਯਾਰ ਤਾਂ ਛੁਟ ਕੇ ਆਗਏ ਪਰ ਮੇਰੇ ਸਿਪਾਹੀਆਂ ਦਾ ਅਜੇ ਤਕ ਕੁਛ ਪਤਾ ਨਹੀਂ ਲਗਾ ਓਹ ਜ਼ਰੂਰ ਤਲਿਸਮੀ ਬਾਗ ਵਿਚ ਕਿਤੇ ਕੈਦ ਹੋਣਗੇ ਜਿਨਾਂ ਦਾ ਪਤਾ ਆਪ ਲਗਾ ਸਕਦੇ ਹੋ, ਮੈਨੂੰ ਕੁਮਾਰ ਤੋਂ ਇਸਦਾ ਕੁਛ ਪੁਛਣ ਦਾ ਸਮਾਂ ਨਹੀਂ ਲਗਾ।

ਗੋਪਾਲਃ–ਹੱਛਾ ਜੇ ਮੈਨੂੰ ਤਲਿਸਮ ਵਿਚ ਉਨਾਂ ਦਾ ਕੁਛ ਪਤਾ ਲਗਾ ਤਾਂ ਜ਼ਰੂਰ ਛੁਡਾ ਦੇਵਾਂਗਾ, ਹਾਂ ਉਨਾਂ ਦੇ ਹਸਦੇ ੨ ਡਿਗਣ ਦਾ ਕਾਰਨ ਪੁਛਣਾ ਹੋਵੇ ਤਾਂ ਦੇਵੀ ਸਿੰਘ ਤੋਂ ਪੁਛ ਲਵੋ ਇਹ ਭੀ ਤਾਂ ਡਿਗਣ ਵਾਲਿਆਂ ਵਿਚ ਸਨ।

ਦੇਵੀ:-ਜੀ ਖਿਮਾ ਕਰੋ ! ਮੈਂ ਕੌਰ ਨਾਲ ਪ੍ਰਣ ਕਰ ਚੁਕਾ ਹਾਂ ਕਿ ਆਪਣੇ ਮੂੰਹੋਂ ਇਹ ਭੇਤ ਕਿਸੇ ਨੂੰ ਨਹੀਂ ਦਸਾਂਗਾ।

ਕਮਲਨੀ-ਇਹ ਹੋਰ ਭੀ ਅਸਚਰਜ ਦੀ ਗੱਲ ਹੈ ਹਛਾ ਜਾਣ ਦੇਵੋ। ਤਾਂ ਕੀ ਮੇਰੀ ਬੇਨਤੀ ਮੰਨੀ ਗਈ ਹੈ ? ਲਾਡਲੀ ਮੇਰੇ ਨਾਲ ਰਹੇਗੀ।

ਗੋਪਾਲ:-ਹਾਂ ਮੰਨੀ ਗਈ ਹੈ ਪਰ ਤੂੰ ਜੋ ਕੁਛ ਕਰੀਂ ਹੁਸ਼ਿਆਰੀ ਨਾਲ ਕਰੀਂ, ਪਰ ਮੈਨੂੰ ਸਦਾ ਖਬਰ ਪੁਚਾਉਂਦੀ ਰਹੀਂ।

ਤੇਜ:-ਮੈਂ ਭੀ ਆਪਣੇ ਬਚਨ ਅਨੁਸਾਰ ਦੋ ਏਯਾਰ ਤੁਹਾਡੇ ਨਾਲ ਕਰਦਾ ਹਾਂ ਜਿਨਾ ਨੂੰ ਚਾਹੋ ਆਪਣੇ ਨਾਲ ਲੈ ਜਾਵੋ।

ਕਮਲਨੀ-ਚੰਗਾ ਤਾਂ ਕਿਰਪਾ ਕਰਕੇ ਭੂਤਨਾਥ ਅਤੇ ਦੇਵੀ ਸਿੰਘ ਮੈਨੂੰ ਦੇ ਦੇਵੋ।

ਤੇਜ:-ਭੂਤ ਨਾਥ ਤੁਹਾਡਾ ਹੀ ਏਯਾਰ ਹੈ ਉਸ ਤੇ ਸਾਡਾ ਕੋਈ ਅਧਿਕਾਰ ਨਹੀਂ ਓਹ ਜ਼ਰੂਰ ਤੁਹਾਡੇ ਪਾਸ ਰਹੇਗਾ, ਇਸਦੇ ਬਿਨਾ ਹੋਰ ਦੋ ਏਯਾਰ ਲੈ ਲਵੋ।

ਕਮਲਨੀ-ਆਪਦੀ ਮੇਰੇ ਤੇ ਬੜੀ ਕਿਰਪਾ ਹੈ ਪਰ ਮੈਨੂੰ ਵਧੀਕ ਦੀ ਲੋੜ ਨਹੀਂ।

ਤੇਜ:-ਹਛਾ ਏਸੇ ਤਰਾਂ ਸਹੀ, ਦੇਵੀ ਸਿੰਘ ਜਾਂ ਤੁਸੀ ਕਮਲਨੀ ਦੇ ਪਾਸ ਰਹੋ ਅਰ ਇਸਦਾ ਕੰਮ ਕਰੋ।

ਦੇਵੀ:-ਬਹੁਤ ਹਛਾ।

ਤੇਜ:-ਹਛਾ ਹੁਣ ਸਭ ਵਿਸਰਜਨ ਹੋਣੀ ਚਾਹੀਏ ਪਹੁ ਫੁਟਣ ਵਾਲੀ ਹੈ, ਕਮਲਨੀ ਤੇ ਲਾਡਲੀ ਦੀ ਸਵਾਰੀ ਦਾ ਪਰਬੰਧ ਹੋਣਾ ਚਾਹੀਏ।

ਕਮਲਨੀ-ਜੀ ਨਹੀਂ ਮੈਂ ਆਪ ਹੀ ਕਰ ਲਵਾਂਗੀ ।

ਥੋੜੀ ਜੇਹੀ ਗੱਲ ਬਾਤ ਕਰਕੇ ਸਭ ਉਠ ਖਲੋਤੇ, ਕਮਲਨੀ, ਲਾਡਲੀ, ਭੂਤ ਨਾਥ ਅਤੇ ਦੇਵੀ ਸਿੰਘ ਦੱਖਣ ਵਲ ਤੁਰ ਪਏ ਅਰ ਥੋੜੀ ਦੂਰ ਜਾਕੇ ਇਕ ਬਨ ਵਿਚ ਵੜਕੇ ਗੁੰਮ ਹੋਗਏ ।

## ਚੌਥਾ ਕਾਂਡ

ਰਾਤ ਪਹਿਰ ਭਰ ਤੋਂ ਵਧੀਕ ਜਾ ਚੁਕੀ ਹੈ । ਅੱਜ ਦੀ ਰਾਤ ਬੱਦਲ ਹੋਣ ਦੇ ਸਬੱਬ ਬਹੁਤ ਹਨੇਰੀ ਹੈ ਅਰ ਕਾਂਸ਼ੀ ਦੀ ਬਾਹਰਲੀਆਂ ਸੜਕਾਂ ਤੇ ਇਸ ਵੇਲੇ ਸੁੰਨ ਸਾਨ ਹੈ, ਇਸ ਵੇਲੇ ਇਕ ਆਦਮੀ ਬਰਨਾ ਨਦੀ ਪਾਰ ਕਰਕੇ ਤ੍ਰਲੋਚਨ ਮਹਾਂਦੇਵ ਦੇ ਮੰਦਰ ਵਲ ਛੇਤੀ ੨ ਜਾ ਰਿਹਾ ਹੈ, ਕੋਈ ਰੋਕਨ ਟੋਕਨ ਵਾਲਾ ਭੀ ਨਹੀਂ ਹੈ । ਕੁਛ ਚਿਰ ਪਿਛੋਂ ਓਹ ਆਦਮੀ ਮਨੋਰਮਾ ਦੇ ਮਕਾਨ ਦੇ ਪਾਸ ਜਾ ਪਹੁੰਚਾ, ਜਿਸ ਵਿਚ ਇਸ ਵੇਲੇ ਨਾਗਰ ਰਹਿੰਦੀ ਸੀ, ਓਹ ਆਦਮੀ ਸਿੱਧਾ ਫਾਟਕ ਵਲ ਚਲਾ ਗਿਆ ਦੇਖਿਆ ਕਿ ਫਾਟਕ ਦੀ ਖਿੜਕੀ ਖੁਲੀ ਹੈ, ਅੰਦਰ ਦੋ ਆਦਮੀ ਪਹਿਰਾ ਦੇ ਰਹੇ ਹਨ । ਓਹ ਆਦਮੀ ਨਿਧੜਕ ਖਿੜਕੀ ਦੇ ਅੰਦਰ ਚਲਾ ਗਿਆ ਅਰ ਪਹਿਰੇਦਾਰਾਂ ਨਾਲ ਰਾਮ ਰਵੱਯਾ ਕਰਨ ਦੇ ਬਿਨਾਂ ਹੀ ਆਪਣਾ ਖੀਸਾ ਟੋਹਣ ਲਗ ਪਿਆ । ਇਕ ਪੈਹਰੇਦਾਰ ਨੇ ਹੈਰਾਨ ਹੋਕੇ ਪੁਛਿਆ ਕਿ ਤੂੰ ਕੌਣ ਹੈਂ ਅਰ ਕੀ ਚਾਹੁੰਦਾ ਹੈਂ ? ਉਸ ਆਦਮੀ ਨੇ ਚਿੱਠੀ ਕੱਢਕੇ ਪਹਿਰੇ-ਦਾਰ ਨੂੰ ਦੇਕੇ ਕਿਹਾ ਇਹ ਚਿੱਠੀ ਬਹੁਤ ਛੇਤੀ ਉਸਨੂੰ ਪੁਚਾ ਦੇਵੋ ਜੋ ਸਭ ਦਾ ਸਰਦਾਰ ਏਸ ਮਕਾਨ ਵਿਚ ਹੈ ।

ਸਿਪਾਹੀ–ਪਹਿਲਾਂ ਤੂੰ ਆਪਣਾ ਨਾਓਂ ਪਤਾ ਦੱਸ ਅਰ ਇਹ ਚਿੱਠੀ ਕੇਹੀ ਹੈ ?

ਓਹ ਆਦਮੀ–ਮੈਂ ਇਸਦਾ ਕੁਛ ਉੱਤਰ ਨਹੀਂ ਦੇ ਸਕਦਾ ਇਹ ਚਿੱਠੀ ਪੁਚਾਨ ਵਿਚ ਢਿਲ ਨਾਂ ਕਰੋ, ਭਾਵੇਂ ਇਸ ਘਰ ਦਾ ਮਾਲਕ ਸੁਤਾ ਹੋਵੇ ਭਾਵੇਂ ਜਾਗਦਾ ਛੇਤੀ ਚਿੱਠੀ ਉਸ ਪਾਸ ਪੁਚਾਓ ਨਹੀਂ ਤਾਂ ਇਸਦਾ ਫਲ ਠੀਕ ਨਹੀਂ ਹੋਵੇਗਾ ਅਰ ਦਿਨ ਚੜ੍ਹਨ ਤੋਂ ਪਹਿਲਾਂ ੨ ਇਸ ਮਕਾਨ ਦੇ ਰਹਿਣ ਵਾਲੇ ਜਮਪੁਰ ਭੇਜੇ ਜਾਣਗੇ ਇਸਦਾ ਸਾਰਾ ਦੋਸ਼ ਤੁਹਾਡੇ ਜ਼ਿੰਮੇ ਹੋਵੇਗਾ। ਚੰਗਾ ਮੈਂ ਜਾਂਦਾ ਹਾਂ।

ਸਿਪਾਹੀ–ਸੁਣੋ ਤਾਂ ਸਹੀ ਮੁੜਦੇ ਕਿਉਂ ਹੋ ? ਮੈਂ ਇਹ ਚਿੱਠੀ ਹੁਣੇ ਪੁਚਾ ਦੇਂਦਾ ਹਾਂ ਪਰ ਇਹ ਤਾਂ ਦਸੋ ਇਹ ਬਿਪਤਾ ਕਿਉਂ ਪੈਣ ਵਾਲੀ ਹੈ ?

ਓਹ–ਮੈਂ ਤਾਂ ਪਹਿਲਾਂ ਕਹਿ ਚੁਕਾ ਹਾਂ ਕਿ ਮੈਂ ਕਿਸੇ ਗੱਲ ਦਾ ਉੱਤਰ ਨਹੀਂ ਦੇ ਸਕਦਾ ਜਿੰਨਾਂ ਸਮਾਂ ਨਸ਼ਟ ਕਰੋਗੇ ਓਨਾਂ ਕਸ਼ਟ ਪਾਵੋਗੇ, ਮੈਂ ਤੁਹਾਡੇ ਭਲੇ ਦੀ ਕਹਿੰਦਾ ਹਾਂ।

ਉਸ ਆਦਮੀ ਦੀ ਧੌਂਸ ਵਿਚ ਸਿਪਾਹੀ ਆ ਗਿਆ ਅਰ ਚਿੱਠੀ ਲੈਕੇ ਮਕਾਨ ਦੇ ਅੰਦਰ ਚਲਾ ਗਿਆ ਅੱਧੇ ਘੰਟੇ ਪਿਛੋਂ ਮੁੜਕੇ ਆਇਆ ਅਰ ਚਿੱਠੀ ਲਿਆਉਣ ਵਾਲੇ ਨੂੰ ਕਹਿਣ ਲਗਾ ਚਲੋ ਤੁਹਾਨੂੰ ਨਾਗਰ ਜੀ ਸਦਦੇ ਹਨ।

ਓਹ–ਹੈਂ ਕੀ ਇਸ ਵਿਚ ਇਸ ਵੇਲੇ ਨਾਗਰ ਹੀ ਮਾਲਕ ਹੈ ? ਮੈਂ ਤਾਂ ਮਾਯਾਰਾਣੀ ਸਮਝੀ ਸੀ।

ਸਿਪਾਹੀ–ਹਾਂ ਇਸ ਵੇਲੇ ਏਥੇ ਨਾਗਰ ਹੀ ਹੈ ਮਾਲਕ ਘਰ ਨਹੀਂ ਹਨ ਕੀ ਓਹ ਚਿੱਠੀ ਅਜੇਹੀ ਨਹੀਂ ਸੀ ਜੋ ਨਾਗਰ

ਨੂੰ ਦਿਤੀ ਜਾਵੇ, ਮੈਂ ਦੇਖਿਆ ਹੈ ਕਿ ਚਿੱਠੀ ਪੜ੍ਹਨ ਦੇ ਨਾਲ ਹੀ ਨਾਗਰ ਘਬਰਾ ਗਈ ਹੈ।

ਓਹ-ਨਹੀਂ ਕੋਈ ਹਰਜ ਨਹੀਂ ਚਲੋ ਮੈਂ ਚਲਦਾ ਹਾਂ। ਇਹ ਕਹਿਕੇ ਓਹ ਪਹਿਰੇਦਾਰ ਦੇ ਪਿਛੇ ੨ ਤੁਰ ਪਿਆ ਇਕ ਦਲਾਨ ਵਿਚ ਪਹੁੰਚਾ ਜਿਥੇ ਦੋ ਕੋਠੜੀਆਂ ਸਨ ਜਿਨਾਂ ਵਿਚੋਂ ਇਕ ਤਾਂ ਬੰਦ ਸੀ ਤੇ ਦੂਸਰੀ ਖੁਲੀ ਸੀ ਅਰ ਅੰਦਰ ਦੀਵਾ ਜਗ ਰਿਹਾ ਸੀ, ਦੋਵੇਂ ਆਦਮੀ ਉਸ ਕੋਠੜੀ ਵਿਚ ਚਲੇ ਗਏ ਉਥੋਂ ਪਉੜੀਆਂ ਚੜ੍ਹਕੇ ਇਕ ਕਮਰੇ ਵਿਚ ਪਹੁੰਚੇ ਜਿਥੇ ਚਿੱਟਾ ਫਰਸ਼ ਵਿਛ ਰਿਹਾ ਸੀ ਅਰ ਕਮਰਾ ਬਿਲਕੁਲ ਖਾਲੀ ਸੀ, ਹਾਂ ਇਕ ਕੰਧ ਨਾਲ ਦੀਵਾਰਗੀਰਾਂ ਤੇ ਮੋਟੀਆਂ ੨ ਦੋ ਮੋਮਵਟੀਆਂ ਜਗ ਰਹੀਆਂ ਸਨ, ਇਸ ਕਮਰੇ ਦੇ ਖੱਬੇ ਪਾਸੇ ਇਕ ਕੋਠੜੀ ਸੀ ਜਿਸਦੇ ਬੂਹੇ ਅਗੇ ਲਾਲ ਸਾਟਨ ਦਾ ਪਰਦਾ ਸੀ ਉਸ ਪਰਦੇ ਵਲ ਮੂੰਹ ਕਰਕੇ ਓਹ ਖਲੋ ਗਏ।

ਥੋੜੀ ਹੀ ਦੇਰ ਪਿਛੋਂ ਚਿੱਠੀ ਲਿਆਉਣ ਵਾਲੇ ਨੂੰ ਮਲੂਮ ਹੋਗਿਆ ਕਿ ਪਰਦੇ ਦੇ ਅੰਦਰੋਂ ਮੈਨੂੰ ਕੋਈ ਦੇਖ ਰਿਹਾ ਹੈ। ਫੇਰ ਦੋ ਦਾਸੀਆਂ ਹੱਥਾਂ ਵਿਚ ਨੰਗੀਆਂ ਤਲਵਾਰਾਂ ਲਈ ਨਿਕਲ ਆਈਆਂ, ਪਿਛੋਂ ਇਕ ਵਡਮੁਲੀ ਪੁਸ਼ਾਕ ਪਹਿਨੇ ਨਾਗਰ ਆ ਖਲੋਤੀ। ਲੱਕ ਵਿਚ ਓਹੋ ਤਲਿਸਮੀ ਖੰਜਰ ਸੀ ਤੇ ਹੱਥ ਵਿਚ ਓਸਦੇ ਜੋੜਦੀ ਮੁੰਦ੍ਰੀ ਸੀ। ਨਾਗਰ ਨੇ ਉਸ ਆਦਮੀ ਵਲ ਦੇਖਕੇ ਕਿਹਾ:-ਤੂੰ ਕੌਣ ਹੈਂ ਅਰ ਕਿਸਦਾ ਭੇਜਿਆ ਹੋਇਆ ਹੈਂ, ਤੇਰਾ ਨਾਉਂ ਕੀ ਹੈ, ਐਉਂ ਮਲੂਮ ਹੁੰਦਾ ਹੈ ਜਿਵੇਂ ਮੈਂ ਤੈਨੂੰ ਦੇਖਿਆ ਹੈ?

ਨਾਗਰ ਦੀ ਗੱਲ ਸੁਣਕੇ ਓਹ ਆਦਮੀ ਕੁਝ ਮੁਸਕਰਾਯਾ

ਅਰ ਬੋਲਿਆਃ–ਕੇਵਲ ਏਨੀ ਗੱਲ ਹੀ ਨਹੀਂ ਅਜੇ ਤੁਸੀ ਮੈਥੋਂ ਬਹੁਤ ਕੁਛ ਪੁਛੋਗੇ ਪਰ ਮੈਂ ਕਿਸੇ ਦੇ ਸਾਹਮਣੇ ਤੁਹਾਡੀਆਂ ਗੱਲਾਂ ਦਾ ਉੱਤਰ ਨਹੀਂ ਦੇ ਸਕਦਾ ਕਿਉਂਕਿ ਮੈਂ ਇਕ ਬੜੇ ਨਾਜ਼ਕ ਕੰਮ ਲਈ ਆਇਆ ਹਾਂ, (ਸਿਪਾਹੀ ਤੇ ਦਾਸੀਆਂ ਵਲ ਸੈਨਤ ਕਰਕੇ) ਜੇ ਕੋਈ ਡਰ ਨ ਹੋਵੇ ਤਾਂ ਏਨਾਂ ਨੂੰ ਏਥੋਂ ਭੇਜ ਦੇਵੋ ਫੇਰ ਮੈਂ ਤੁਹਾਡੀਆਂ ਗੱਲਾਂ ਦਾ ਉੱਤਰ ਦੇਵਾਂਗਾ।

ਉਸ ਆਦਮੀ ਦੀ ਗੱਲ ਸੁਣਕੇ ਨਾਗਰ ਨੇ ਆਪਣੇ ਤਲਿਸਮੀ ਖੰਜਰ ਵਲ ਨਜ਼ਰ ਮਾਰੀ ਜੋ ਲੱਕ ਨਾਲ ਲਟਕ ਰਿਹਾ ਸੀ ਮਾਨੋ ਉਸਨੂੰ ਉਸਤੇ ਬਹੁਤ ਭਰੋਸਾ ਸੀ, ਫੇਰ ਉਨਾਂ ਦਾਸੀਆਂ ਨੂੰ ਤੇ ਸਿਪਾਹੀਆਂ ਨੂੰ ਚਲੇ ਜਾਣ ਦੀ ਸੈਨਤ ਕਰਕੇ ਕਿਹਾ ਨਹੀਂ ਨਹੀਂ ਮੈਨੂੰ ਤੁਹਾਥੋਂ ਡਰਨ ਦੀ ਕੋਈ ਲੋੜ ਨਹੀਂ।

ਓਹ–ਹੱਛਾ ਹੁਣ ਜੋ ਕੁਛ ਮੈਥੋਂ ਪੁਛਣਾ ਹੋਵੇ ਪੁਛ ਲਵੋ।

ਨਾਗਰ–ਮੈਂ ਏਹ ਪੁਛਦੀ ਹਾਂ ਕਿ ਤੁਸੀ ਕਿਸਦੇ ਭੇਜੇ ਹੋਏ ਹੋ, ਤੁਹਾਡਾ ਨਾਉਂ ਕੀ ਹੈ ? ਅਰ ਮੈਂ ਤੁਹਾਨੂੰ ਕਿਤੇ ਜ਼ਰੂਰ ਦੇਖਿਆ ਹੈ।

ਓਹ–ਮੇਰਾ ਨਾਉਂ ਸ਼ਾਮ ਲਾਲ ਹੈ ਤੁਸਾਂ ਮੈਨੂੰ ਓਸ ਵੇਲੇ ਦੇਖਿਆ ਹੈ ਜਦੋਂ ਤੁਹਾਡਾ ਨਾਉਂ "ਮੋਤੀ ਜਾਨ" ਸੀ ਅਰ ਬਜ਼ਾਰ ਵਿਚ ਕੋਠੇ ਤੇ ਬੈਠਕੇ ਸੈਂਕੜਿਆਂ ਨੂੰ ਫੱਟਦੀ ਹੁੰਦੀ ਸੀ, ਵੇਸ਼ਵਾ ਵਾਸਤੇ ਇਹ ਇਕ ਸਧਾਰਨ ਗੱਲ ਹੈ ਕਿ ਜਦ ਓਹ ਬਹੁਤ ਧਨਵਾਨ ਹੋ ਜਾਂਦੀਆਂ ਹਨ ਤਾਂ ਉਨਾਂ ਪ੍ਰੇਮੀਆਂ ਨੂੰ ਭੁਲ ਜਾਂਦੀਆਂ ਹਨ ਜਿਨਾਂ ਤੋਂ ਕਿਸੇ ਸਮੇਂ ਥੋੜੀ ਰਕਮ ਮਿਲੀ ਹੋਵੇ ਭਾਵੇਂ ਉਸ ਵੇਲੇ ਕਿੰਨਾਂ ਹੀ ਪ੍ਰੇਮੀ ਹੋਵੇ। ਮੈਂ ਇਹ ਗੱਲ ਛੇੜ ਦੀ ਨਹੀਂ ਕਰਦਾ ਸਗੋਂ ਇਹ ਚਾਹੁੰਦਾ ਹਾਂ ਕਿ ਤੂੰ ਮੈਨੂੰ ਪੁਰਾਣਾ

ਰੇਮ ਯਾਦ ਕਰਕੇ ਖਿਮਾਂ ਕਰੇਂਗੀ ਕਿਉਂਕਿ ਹੁਣ ਤੂੰ ਉ
ਰਜੇ ਤੇ ਹੈਂ।

ਨਾਗਰ—(ਸ਼ਾਮ ਲਾਲ ਦੀਆਂ ਗੱਲਾਂ ਤੋਂ ਕੁਛ ਚਿੜਕੇ)
ਛਾ ੨ ਮੈਂ ਤੁਹਾਨੂੰ ਪਛਾਣਿਆਂ ਹੁਣ ਦਸੋ ਕੀ ਚਾਹੁੰਦੇ ਹੋ ?

ਸ਼ਾਮ—ਬਸ ਮੈਂ ਏਹ ਚਾਹੁੰਦਾ ਹਾਂ ਕਿ ਹੁਣ ਮੈਨੂੰ ਛੁਟੀ
ਵੇ ਮੈਂ ਚੁਪ ਚਾਮ ਚਲਾ ਜਾਂਵਾਂ।

ਨਾਗਰ—ਮੇਰਾ ਪਰਯੋਜਨ ਇਹ ਨਹੀਂ ਹੈ। ਮੈਂ ਉਸ
ਚੱਠੀ ਦਾ ਭੇਦ ਜਾਨਣਾ ਚਾਹੁੰਦੀ ਹਾਂ ਜੋ ਤੁਸਾਂ ਮੇਰੇ ਸਿਪਾਹੀ ਦੇ
ੱਥ ਭੇਜੀ ਸੀ ਜਿਸ ਵਿਚ ਕੇਵਲ ਇਤਨਾ ਹੀ ਲਿਖਿਆ ਸੀ
ਕ "ਲਛਮੀ ਦੇਵੀ ਦੇ ਪ੍ਰਗਟ ਹੋ ਜਾਣ ਨਾਲ ਅਨਰਥ ਹੋ
ਗਆ ਹੈ, ਹੁਣ ਮਾਇਆ ਰਾਣੀ ਤੇ ਉਸਦੇ ਪੱਖਪਾਤੀਆਂ ਨੂੰ
ਟਪਟ ਦੌੜ ਕੇ ਆਪਣੀ ਜਾਨ ਬਚਾਉਣੀ ਚਾਹੀਦੀ ਹੈ।" ਵੇਖ
ਏਹੋ ਚਿੱਠੀ ਹੈ ਨਾ ?

ਸ਼ਾਮ—ਹਾਂ ਏਹੋ ਹੈ ਅਰ ਉਸ ਵਿਚ ਏਹ ਭੀ ਲਿਖਿਆ
ੈ ਕਿ "ਨਹੀਂ ਤਾਂ ਬਾਰਾਂ ਘੰਟਿਆਂ ਦੇ ਪਿਛੋਂ ਫੇਰ ਕੁਛ ਨਹੀਂ
ਬਣ ਸਕਦਾ।"

ਨਾਗਰ—ਹਾਂ ਠੀਕ ਹੈ ਇਹ ਭੀ ਲਿਖਿਆ ਹੈ। ਹਛਾ
ਇਹ ਤਾਂ ਦਸੋ ਕਿ ਲਛਮੀ ਦੇਵੀ ਕੌਣ ਹੈ ਅਰ ਉਸਦੇ ਪਰਗਟ
ਹੋਇਆਂ ਸਾਡਾ ਕੀ ਹਰਜ ਹੈ ?

ਸ਼ਾਮ—(ਹੈਰਾਨੀ ਨਾਲ ਨਾਗਰ ਵਲ ਤਕ ਕੇ) ਕੀ ਤੂੰ
ਲਛਮੀ ਦੇਵੀ ਵਾਲਾ ਭੇਤ ਨਹੀਂ ਜਾਣਦੀ ? ਕੀ ਤੈਥੋਂ ਮਾਇਆ
ਰਾਣੀ ਨੇ ਲੁਕਾ ਰਖਿਆ ਸੀ ? ਜੇ ਏਹੋ ਗੱਲ ਹੈ ਤਾਂ ਮੈਂ ਭੀ ਇਸ
ਭੇਤ ਨੂੰ ਖੋਹਲਣਾ ਚੰਗਾ ਨਹੀਂ ਸਮਝਦਾ, ਹੱਛਾ ਇਹ ਦੱਸੋ ਜੋ

ਮਾਇਆ ਰਾਣੀ ਕਿਥੇ ਹੈ ਮੈਂ ਉਸਨੂ ਕੁਛ ਕਹਿਣਾ ਚਾਹੁੰਦਾ

ਨਾਗਰ--ਕੀ ਮਾਇਆ ਰਾਣੀ ਤੁਹਾਡੇ ਸਾਹਮਣੇ ਸਕਦੀ ਹੈ ? ਤੁਹਾਨੂੰ ਨਹੀਂ ਪਤਾ ਕਿ ਉਸਦਾ ਦਰਜਾ ਕਿ ਉੱਚਾ ਹੈ ਅਰ ਓਹ ਕਿਸੇ ਓਪਰੇ ਦੇ ਸਾਹਮਣੇ ਨਹੀਂ ਹੋ ਸਕ

ਸ਼ਾਮ--ਮੈਂ ਸਭ ਕੁਛ ਜਾਣਦਾ ਹਾਂ ਅਰ ਇਹ ਜਾਣਦਾ ਹਾਂ ਕਿ ਓਹ ਮੈਥੋਂ ਪਰਦਾ ਨਹੀਂ ਕਰੇਗੀ।

ਨਾਗਰ--ਸ਼ਾਇਦ ਏਸੇ ਤਰਾਂ ਹੋਵੇ, ਪਰ ਹੁਣ ਤਾਂ ਕਿਤੇ ਕੰਮ ਗਈ ਹੈ।

ਸ਼ਾਮ--ਹੱਛਾ ਤਾਂ ਮੈਂ ਭੀ ਜਾਂਦਾ ਹਾਂ ਅਰ ਤੈਨੂੰ ਦਸ ਜਾਂ ਹਾਂ ਕਿ ਜਿਥੋਂ ਤਕ ਛੇਤੀ ਹੋਸਕੇ ਨੱਸਕੇ ਆਪਣੀ ਜਾਨ ਬਚਾ

ਇਹ ਕਹਿਕੇ ਸ਼ਾਮ ਲਾਲ ਪਿਛਾਹਾਂ ਨੂੰ ਮੁੜਿਆ ਪ ਨਾਗਰ ਨੇ ਸਨੂੰ ਰੋਕ ਕੇ ਕਿਹਾ:–ਠਹਿਰੋ ਤਾਂ ਸਹੀ ਤੁ ਹੁਣੇ ਕਹਿ ਚੁਕੇ ਹੋ ਕਿ ਅਸੀ ਤੇਰੇ ਪੁਰਾਣੇ ਪ੍ਰੇਮੀ ਹਾਂ ਤਾਂ ਤੁਸੀ ਮੇਰੇ ਤੇ ਕ੍ਰਿਪਾ ਕਰਕੇ ਅਰ ਪੁਰਾਣੇ ਪ੍ਰੇਮ ਨੂੰ ਯਾਦ ਕਰ ਲਛਮੀ ਦੇਵੀ ਵਾਲਾ ਭੇਤ ਨਹੀਂ ਦੱਸ ਸਕਦੇ ? ਅਰ ਇਹ ਸ ਨਹੀਂ ਦਸ ਸਕਦੇ ਕਿ ਸਾਡੇ ਤੇ ਕੀ ਵਿਪਤਾ ਆਉਣ ਵਾਲੀ ਹੈ

ਸ਼ਾਮ–ਠੀਕ ਹੈ ਮੈਂ ਤੇਰੀ ਪੁਰਾਣੀ ਮਿਤ੍ਰਤਾ ਦਾ ਇਕਰਾ ਕਰ ਚੁਕਾ ਹਾਂ ਅਰ ਹੁਣ ਇਹ ਭੀ ਕਹਿੰਦਾ ਹਾਂ ਕਿ ਅਜੇ ਤ ਤੇਰੇ ਪ੍ਰੇਮ ਨੇ ਮੇਰਾ ਪਿਛਾ ਨਹੀਂ ਛਡਿਆ ਪਰ.........(ਕੁਛਸੋਚਕੇ ਹਛਾ ਲੌ ਮੈਂ ਇਕ ਚਿਠੀ ਦੇਂਦਾ ਹਾਂ ਕਿ ਜਿਸਦੇ ਪੜ੍ਹਨ ਤੋਂ ਸ ਪਤਾ ਲਗ ਜਾਵੇਗਾ ( ਪਰਦੇ ਵਲ ਦੇਖਕੇ ) ਮੈਨੂੰ ਸ਼ੱ ਹੈ ਕਿ ਇਸ ਪਰਦੇ ਦੇ ਪਿਛੇ ਕੋਈ ਦਾਸੀ ਖਲੋਤੀ ਸਾਡੀਅ ਗਲਾਂ ਨ ਸੁਣਦੀ ਹੋਵੇ।

ਨਾਗਰ—ਨਹੀਂ ਇਹ ਨਹੀਂ ਹੋਸਕਦਾ । ਇਹ ਕਹਿਕੇ ਾਗਰ ਨੇ ਪਰਦਾ ਇਕ ਪਾਸੇ ਹਟਾਕੇ ਕੋਠੜੀ ਦਾ ਬੂਹਾ ਮਾਰ ਤਾ । ਸ਼ਾਮ ਲਾਲ ਨੇ ਚਿਠੀ ਨਾਗਰ ਦੇ ਹੱਥ ਦੇ ਦਿਤੀ ਅਰ ਹਾ ਵੇਖੋ ਮੈਂ ਮਨ ਵਿਚ ਇਹ ਧਾਰਕੇ ਆਇਆ ਸੀ ਕਿ ਇਹ ਠੀ ਮਾਯਾਰਾਣੀ ਦੇ ਬਿਨਾਂ ਹੋਰ ਕਿਸੇ ਦੇ ਹੱਥ ਨਹੀਂ ਦੇਵਾਂਗਾ ਉਂਕਿ ਮੈਂ ਉਸਨੂੰ ਤਨ ਮਨ ਥੀਂ ਪਿਆਰ ਕਰਦਾ ਹਾਂ ਉਸੇ ਵਾਸਤੇ ਇਤਨਾ ਔਖ ਸਹਾਰਕੇ ਆਇਆ ਹਾਂ ਸੱਚੀ ਗੱਲ ਤਾਂ ਹ ਹੈ ਕਿ ਓਹ ਭੀ ਮੈਨੂੰ ਬੜਾ ਪ੍ਰੇਮ ਕਰਦੀ ਹੈ ਅਰ ਮੇਰੀ ਤ੍ਰ ਕਰਦੀ ਹੈ ॥

ਨਾਗਰ—ਬੜੇ ਅਸਚਰਜ ਤੇ ਸ਼ੋਕ ਦੀ ਗਲ ਹੈ ਕਿ ਤੁਸੀ ਯਾ ਰਾਣੀ ਵਲੋਂ ਅਜੇਹੀ ਗਲ ਕਹਿ ਰਹੇ । ਮੈਂ ਸਮਝਦੀ ਕਿ ਤੁਸੀ ਝੂਠੇ ਹੋ, ਮਾਯਾਰਾਣੀ ਨੂੰ ਕੀ ਲੋੜ ਹੈ ਕਿ ਤੁਹਾਨੂੰ ਆਰ ਕਰੇ ਕੀ ਓਹ ਭੀ ਮੇਰੇ ਵਾਂਗ ਕੋਈ ਵੇਸ਼ਵਾ ਹੈ ?

ਸ਼ਾਮ—( ਹੱਸਕੇ ਅਰ ਚਿਠੀ ਵਾਲਾ ਹਥ ਉਰੇ ਕਰਕੇ ) ਦ ਤੂੰ ਅਸਲ ਗੱਲ ਹੀ ਨਹੀਂ ਜਾਣਦੀ ਤਾਂ ਮੇਰੀ ਗਲ ਕਿਸਤਰਾਂ ਮਝ ਸਕਦੀ ਹੈਂ । ਤੂੰ ਮਾਯਾ ਰਾਣੀ ਦੀ ਸਹੇਲੀ ਕਹਾ ਦੀ ਹੈਂ ਰ ਮੈਂ ਸਮਝਦਾ ਹਾਂ ਕਿ ਮਾਯਾ ਰਾਣੀ ਤੈਨੂੰ ਇਕ ਦਾਸੀ ਦੇ ਲਜ ਭੀ ਨਹੀਂ ਸਮਝਦੀ । ਏਹੋ ਕਾਰਨ ਹੈ ਕਿ ਉਸਨੇ ਤੈਥੋਂ ਪਣਾ ਭੇਤ ਲੁਕਾਈ ਰਖਿਆ । ਹਾਇ ਤੈਨੂੰ ਤਾਂ ਇਹ ਭੀ ਪਤਾ ਹੀਂ ਕਿ ਮਾਯਾਰਾਣੀ ਮੇਰੀ ਸ਼ੱਕੀ ਸਾਲੀ ਹੈ ॥

ਨਾਗਰ—( ਹੈਰਾਨ ਕੇ ) ਮਾਯਾਰਾਣੀ ਤੁਹਾਡੀ ਸਾਲੀ ? ਤੇ ਲਛਮੀ ਦੇਵੀ ?..........

ਸ਼ਾਮ—ਲਛਮੀ ਦੇਵੀ ਓਹ ਹੈ ਜਿਸ ੀ ਥਾਂ ਮਾਯਾਰਾਣੀ

ਮੇਰੀ ਤੇ ਦਰੋਗੇ ਦੀ ਸਹਾਇਤਾ..........ਪਰ ਨਹੀਂ ਓਹੋ !
ਭੁਲ ਗਿਆ, ਜਦ ਮਾਯਾ ਰਾਣੀ ਨੇ ਆਪਨਾ ਹਾਲ ਭੈਥੋਂ ਲੁ
ਇਆ ਹੈ ਤਾਂ ਮੈਂ ਕਿਉਂ ਦਸਾਂ ? ਹਛਾ ਜੇ ਮਾਯਾ ਰਾਣੀ ਅ
ਤਾਂ ਕਹਿ ਦੇਵੀਂ ਕਿ ਸ਼ਾਮ ਲਾਲ ਆਇਆ ਸੀ ਅਰ ਕਹਿ
ਸੀ ਕਿ ਮੈਂ ਲਛਮੀ ਦੇਵੀ ਤੇ ਗੋਪਾਲ ਸਿੰਘ ਦਾ ਪ੍ਰਬੰਧ ਕ
ਲਿਆ ਹੈ ਹੁਣ ਤੂੰ ਨਿਸਚਿੰਤ ਹੋਕੇ ਬੈਠ ਅਰ ਮੈਨੂੰ ਇਕਵ
ਜ਼ਰੂਰ ਮਿਲ ਪਰ ਸ਼ੋਕ ਹੈ ਕਿ ਅਜ ਇਸ ਮਕਾਨ ਵਿਚ ਰਹਿ
ਵਾਲੇ ਫੜੇ ਜਾਣਗੇ ਅਰ ਮਾਯਾ ਰਾਣੀ ਨੂੰ ਏਥੇ ਆਉਣ
ਸਮਾਂ ਹੀ ਨਹੀਂ ਮਿਲੇਗਾ। ਹਛਾ ਜਿਥੋਂ ਤਕ ਹੋਸਕੇ ਛੇਤੀ
ਏਥੋਂ ਚਲੀ ਜਾਹ ਅਰ ਜਿੰਨੀ ਧਨ ਦੌਲਤ ਤੂੰ ਲੈਜਾਸਕੇ ਲੈਜਾ
ਬਸ ਹੁਣ ਮੈਂ ਜਾਂਦਾ ਹਾਂ।

ਨਾਗਰ—ਨਹੀਂ ਨਹੀਂ ਤੁਸੀ ਮੈਨੂੰ ਇਕ ਚਿਠੀ ਦਿਖ
ਾਉਣ ਲਗੇ ਸੀ ਓਹ ਤਾਂ ਵਿਖਾ ਜਾਓ ਅਰ ਮੇਰੀ ਇਕ ਗੱਲ
ਉਤ੍ਰ ਦੇਕੇ ਜਾਣਾ ॥

ਸ਼ਾਮ—(ਕੁਛ ਸੋਚ ਕੇ ਅਰ ਚਿਠੀ ਨਾਗਰ ਵਲ ਕਰਕੇ
ਹਛਾ ਲੈ ਤੂੰ ਹੀ ਪੜ੍ਹਲੈ, ਦੇਖ ਮੈਂ ਆਪਣੀ ਸਾਲੀ ਦੇ ਪ੍ਰੇਮ ਕਰ
ਕੇਹੀ ਅਤਰ ਦੀ ਭਰੀ ਹੋਈ ਚਿਠੀ ਲਿਆਇਆ ਸੀ ਹ
ਕੋਈ ਡਰ ਨਹੀਂ ਕਿਸੇ ਸਮੇਂ ਵਿਚ ਤੂੰ ਭੀ ਮੈਨੂੰ ਖੁਸ਼ ਕਰਚੁ
ਹੈਂ। ਮੈਂ ਇਹ ਚਿਠੀ ਇਸ ਵਾਸਤੇ ਲਿਖ ਲਿਆਇਆ ਸੀ
ਜੇ ਕਿਸੇ ਕਾਰਨ ਕਰਕੇ ਮੈਂ ਮਾਯਾਰਾਣੀ ਨੂੰ ਨ ਮਿਲ ਸਕਿ
ਤਾਂ ਇਸ ਚਿਠੀ ਤੋਂ ਓਹ ਜੋ ਵਿਪਤਾ ਪੈਣ ਵਾਲੀ ਹੈ ਉਸ
ਜਾਣੂੰ ਹੋਕੇ ਆਪਣਾ ਆਪ ਬਚਾ ਲਵੇਗੀ। ਲੈ ਇਹ ਬੈਠ
ਪੜ੍ਹ ਲੈ ਮੈਂ ਭੀ ਖਲੋਤਾ ੨ ਥਕ ਗਿਆ ਹਾਂ।

ਨਾਗਰ ਓਹ ਚਿਠੀ ਲੈਕੇ ਬੈਠ ਗਈ ਸ਼ਾਮ ਲਾਲ ਭੀ ਓਥੇ ਹੀ ਬੈਠ ਗਿਆ। ਨਾਗਰ ਨੇ ਲਫਾਫਾ ਖੋਲਿਆ, ਲਫਾਫਾ ਤੇ ਚਿਠੀ ਦਾ ਕਾਗਤ ਅਜੇਹਾ ਅਤਰਾਂ ਨਾਲ ਭਰਿਆ ਹੋਇਆ ਸੀ ਕਿ ਚਿਠੀ ਖੋਲਦਿਆਂ ਹੀ ਨਾਗਰ ਦਾ ਮਨ ਪ੍ਰਸੰਨ ਹੋਗਿਆ ਅਰ ਚਿਠੀ ਪੜ੍ਹਨ ਤੋਂ ਪਹਿਲਾਂ ਉਸਨੇ ਉਸਨੂੰ ਕਈ ਵਾਰੀ ਸੁੰਘਿਆ ਇਸ ਸੁਗੰਧੀ ਦਾ ਨਿਰਾ ਏਹ ਕੰਮ ਨਹੀਂ ਸੀ ਕਿ ਆਪਣੀ ਖੁਸ਼ਬੂ ਨਾਲ ਮਨ ਪ੍ਰਸੰਨ ਕਰੇ ਸਗੋਂ ਬੜੀ ਨਰਮ ਬੇਹੋਸ਼ੀ ਕਰ ਦਿੰਦੀ ਸੀ। ਨਾਗਰ ਭੀ ਚਿਠੀ ਪੜ੍ਹਨ ਦੇ ਪਿਛੋਂ ਬੇਹੋਸ਼ ਹੋਕੇ ਕੰਧ ਦੇ ਨਾਲ ਲਗ ਗਈ। ਉਸਦੀ ਇਹ ਦਸ਼ਾ ਦੇਖਕੇ ਝਟ ਸ਼ਾਮ ਲਾਲ ਨੇ ਅਗੇ ਹੋਕੇ ਉਸਦੇ ਹਥੋਂ ਓਹ ਮੁੰਦਰੀ ਲਾਹ ਲਈ ਜੋ ਤਲਿਸਮੀ ਖੰਜਰ ਦੇ ਜੋੜ ਦੀ ਸੀ ਓਹ ਮੁੰਦਰੀ ਲਾਹ ਕੇ ਸ਼ਾਮ ਲਾਲ ਨੇ ਮੂੰਹ ਵਿਚ ਰਖ ਲਈ ਅਰ ਖੀਸੇ ਵਿਚੋਂ ਓਹੋ ਜੇਹੀ ਮੁੰਦਰੀ ਕੱਢਕੇ ਉਸ ਦੇ ਹੱਥ ਵਿਚ ਪਾ ਦਿਤੀ ਫੇਰ ਆਪਣੇ ਕਪੜਿਆਂ ਵਿਚੋਂ ਇਕ ਖੰਜਰ ਕਢਿਆ ਓਹ ਨਾਗਰ ਦੇ ਲਕ ਵਿਚ ਟੰਗ ਦਿਤਾ ਤੇ ਉਸਦਾ ਤਲਿਸਮੀ ਖੰਜਰ ਲੈਕੇ ਆਪਣੇ ਕਪੜਿਆਂ ਵਿਚ ਲੁਕਾਲਿਆ। ਸ਼ਾਮਲਾਲ ਨੇ ਇਹ ਦੋਵੇਂ ਚੀਜ਼ਾਂ ਇਸੇ ਵਾਸਤੇ ਤਿਆਰ ਕੀਤੀਆਂ ਸਨ੍ ਕਿਉਂਕਿ ਇਕੋ ਰੰਗ ਢੰਗ ਦੀਆਂ ਸਨ ਬਹੁਤ ਦੇਖਣ ਤੇ ਭੀ ਸੰਦੇਹ ਨਹੀਂ ਹੋਸਕਦਾ ਸੀ।

ਖੰਜਰ ਅਤੇ ਅੰਗੂਠੀ ਵਟਾ ਲੈਣ ਦੇ ਪਿਛੋਂ ਸ਼ਾਮਲਾਲ ਨੇ ਓਹ ਸੁਗੰਧਿਤ ਚਿਠੀ ਭੀ ਨਾਗਰ ਦੇ ਹਥੋਂ ਲੈਲਈ ਅਰ ਉਸਦੇ ਵਟਾਂਦਰੇ ਵਿਚ ਇਕ ਹੋਰ ਉਸੇ ਰੰਗ ਢੰਗ ਦੀ ਚਿਠੀ ਨਾਗਰ ਦੇ ਹਥ ਵਿਚ ਫੜਾ ਦਿਤੀ। ਇਸ ਚਿਠੀ ਵਿਚੋਂ ਭੀ

ਲਪਟਾਂ ਆਰਹੀਆਂ ਸਨ ਫਰਕ ਕੇਵਲ ਇਹ ਸੀ ਕਿ ਉਸਦੀ ਸੁਗੰਧੀ ਬੇਹੋਸ਼ ਕਰਨ ਵਾਲੀ ਸੀ ਤੇ ਇਸ ਦੀ ਸੁਗੰਧੀ ਹੋਸ਼ ਲਿਆਉਣ ਵਾਲੀ ਸੀ ਅਰਥਾਤ ਲਖ ਲਖੇ ਦਾ ਕੰਮ ਦੇਂਦੀ ਸੀ।

ਇਹ ਕੰਮ ਕਰਕੇ ਸ਼ਾਮ ਲਾਲ ਆਪਣੇ ਟਿਕਾਣੇ ਬੈਠਕੇ ਨਾਗਰ ਦੇ ਹੋਸ਼ ਵਿਚ ਆਉਣ ਨੂੰ ਉਡੀਕਣ ਲੱਗਾ ਥੋੜੇ ਚਿਰ ਪਿਛੋਂ ਨਾਗਰ ਭੀ ਹੋਸ਼ ਵਿਚ ਆਗਈ ਅਰ ਚਿੱਠੀ ਨੂੰ ਮੁੜ ਸੁੰਘਕੇ ਬੋਲੀਃ- ਇਹ ਬੜੀ ਚੰਗੀ ਸੁਗੰਧੀ ਹੈ। ਹੈਂ ! ਮੈਨੂੰ ਕੀ ਹੋਗਿਆ ਸੀ ? ਕੀ ਮੈਂ ਬੇਹੋਸ਼ ਹੋਗਈ ਸੀ ?

ਸ਼ਾਮਃ-(ਹੱਸਕੇ) ਵਾਹ ! ਇਕ ਵਾਰੀ ਅੱਖ ਮੀਟਨੀ ਬੇਹੋਸ਼ੀ ਹੁੰਦੀ ਹੈ। ਮੇਰੀ ਸਮਝ ਵਿਚ ਤਾਂ ਤੂੰ ਚਾਰ ਪਲ ਤੋਂ ਵਧੀਕ ਅੱਖ ਨਹੀਂ ਮੀਟੀ ਸੋ ਭੀ ਇਸ ਖੁਸ਼ਬੂ ਦੀ ਮਸਤੀ ਦਾ ਕਾਰਨ ਹੈ।

ਨਾਗਰ-(ਮੁਸਕਰਾਕੇ) ਜੇ ਤੁਸੀ ਮਾਯਾ ਰਾਣੀ ਦੇ ਭਣਵੱਯੇ ਨ ਹੁੰਦੇ ਤਾਂ ਮੈਂ ਜਰੂਰ ਕੁਛ ਕਹਿੰਦੀ ਕਿਉਂਕਿ ਅਜੇਹੇ ਸਮੇਂ ਜਦ ਜਾਨ ਬਚਾਉਣ ਦੀ ਚਿੰਤਾ ਪਈ ਹੋਈ ਹੈ ਜੇਹਾ ਕਿ ਤੁਸੀ ਆਪ ਕਹਿ ਚੁਕੇ ਹੋ ਇਸ ਤਰਾਂ ਦਾ ਠੱਠਾ ਚੰਗਾ ਨਹੀਂ। ਹਛਾ ਹੁਣ ਮੈਂ ਚਿਠੀ ਪੜ੍ਹਦੀ ਹਾਂ ( ਚਿਠੀ ਪੜ੍ਹਕੇ ) ਵਾਹ ਜੀ ਵਾਹ ਇਸ ਵਿਚ ਤਾਂ ਨਿਰੀਆਂ ਬੁਝਾਰਤਾਂ ਹੀ ਹਨ ਮੈਨੂੰ ਤਾਂ ਕੁਛ ਸਮਝ ਨਹੀਂ ਆਈ ॥

ਸ਼ਾਮ--ਬਸ ਹੁਣ ਤਾਂ ਮੈਨੂੰ ਪੱਕਾ ਨਿਸਚਾ ਹੋਗਿਆ ਹੈ ਕਿ ਮਾਯਾਰਾਣੀ ਦਾ ਤੁਹਾਡੇ ਨਾਲ ਉਪਲਾ ਪ੍ਰੇਮ ਹੈ ਜੇ ਸੱਚਾ ਪ੍ਰੇਮ ਹੁੰਦਾ ਤਾਂ ਕੁਛ ਤਾਂ ਆਪਣਾ ਭੇਤ ਦਸਦੀ। ਜੇ ਆਪਣਾ ਭੇਤ ਦਸਿਆ ਹੁੰਦਾ ਤਾਂ ਕੀ ਇਸ ਚਿਠੀ ਦਾ ਭਾਵ ਤੂੰ ਨ ਮਸਝ ਸਕਦੀ?

ਨਾਗਰ—ਠੀਕ ਹੈ ਮੈਨੂੰ ਭੀ ਏਹੋ ਨਿਸਚਾ ਹੈ, ਪਰ ਜਦ ਤੁਸੀ ਮੇਰੇ ਤੇ ਏਤਨੀ ਦਇਆ ਕਰਕੇ ਕਹਿ ਰਹੇ ਹੋ ਕਿ ਛੇਤੀ ਏਥੋਂ ਨਸ ਜਾਹ ਤਾਂ ਕ੍ਰਿਪਾ ਕਰਕੇ ਇਸਦਾ ਕਾਰਨ ਭੀ ਦਸ ਦੇਵੋ ਕਿਉਂਕਿ ਮੈਨੂੰ ਕੁਛ ਨਹੀਂ ਸੁਝਦਾ ਕਿ ਮੈਂ ਨੱਸਕੇ ਕਿਥੇ ਜਾਵਾਂ? ਅਰ ਇਸ ਜਾਇਦਾਦ ਨੂੰ ਬਚਾਉਣ ਦਾ ਕੀ ਉਪ੍ਰਾਲਾ ਕਰਾਂ ?

ਸ਼ਾਮ—ਇਸਦਾ ਉਤ੍ਰ ਮੈਂ ਕੀ ਦੇਵਾਂ ? ਜੇ ਮੈਂ ਕੋਈ ਜੁਗਤ ਦਸਾਂ ਜਾਂ ਆਪਣੇ ਨਾਲ ਲੈ ਜਾਣ ਲਈ ਕਹਾਂ ਤਾਂ ਤੈਨੂੰ ਮੇਰੇ ਤੇ ਨਿਸਚਾ ਕਿਸਤਰਾਂ ਹੋਵੇਗਾ ਕਿਉਂਕਿ ਮੈਂ ਬਹੁਤ ਚਿਰ ਪਿਛੋਂ ਮਿਲਿਆ ਹਾਂ ਸੋ ਭੀ ਅਜੇਹੇ ਵੇਲੇ ਜਦ ਤੇਰਾ ਮਨ ਰਾਜਸੀ ਕੰਮਾਂ ਵਿੱਚ ਲਗਾ ਹੋਇਆ ਹੈ। ਹਾਂ ਮੈਂ ਤੈਨੂੰ ਇਹ ਦੱਸ ਦੇਂਦਾ ਹਾਂ ਕਿ ਰਾਜਾ ਗੋਪਾਲ ਸਿੰਘ ਦੇ ਲਿਖੇ ਅਨੁਸਾਰ ਮਹਾਰਾਜ ਕਾਂਸ਼ੀ ਇਸ ਮਕਾਨ ਨੂੰ ਆਪਣੇ ਕਬਜੇ ਵਿਚ ਕਰ ਲੈਣਗੇ, ਅਰ ਜੋ ਕੋਈ ਅੰਦਰ ਹੋਵੇਗਾ ਕੈਦ ਕਰ ਲਿਆ ਜਾਵੇਗਾ । ਰਾਜਾ ਗੋਪਾਲ ਸਿੰਘ ਨੇ ਸੁਣਿਆਂ ਹੈ ਕਿ ਮਹਾਰਾਣੀ ਏਥੇ ਰਹਿੰਦੀ ਹੈ। ਓਹ ਆਦਮੀ ਜੋ ਇਹ ਚਿਠੀ ਲੈਕੇ ਆਇਆ ਹੈ ਅਜੇ ਤਕ ਏਸ ਸ਼ਹਿਰ ਵਿੱਚ ਨਹੀਂ ਪਹੁੰਚਾ ਪਰ ਦਿਨ ਚੜ੍ਹਦਿਆਂ ਹੀ ਆ ਜਾਵੇਗਾ, (ਕੁਛ ਸੋਚਕੇ) ਹਾਇ ! ਕੀ ਕਰਾਂ ਤੈਨੂੰ ਦੇਖਕੇ ਫੇਰ ਪੁਰਾਣਾ ਪ੍ਰੇਮ ਜਾਗ ਉਠਿਆ ਹੈ, ਹਛਾ ਜੇ ਤੂੰ ਚਾਹੇਂਗੀ ਤਾਂ ਮੈਂ ਤੇਰੀ ਸਹਾਇਤਾ ਕਰਾਂਗਾ।

ਨਾਗਰ—ਜੇ ਤੁਸੀਂ ਇਸ ਵੇਲੇ ਮੇਰੀ ਸਹਾਇਤਾ ਕਰੋਗੇ ਤਾਂ ਮੈਂ ਸਾਰੀ ਉਮਰ ਇਸਦਾ ਹਸਾਨ ਨਹੀਂ ਭੁਲਾਂਗੀ ਅਰ ਮੈਂ ਸੌਂਹ ਖਾਕੇ ਕਹਿੰਦੀ ਹਾਂ ਕਿ ਮੈਂ ਤੁਹਾਡੀ ਹੋਕੇ ਰਹਾਂਗੀ ਅਰ ਜੋ ਕਹੋਗੇ ਸੋ ਹੁਕਮ ਮੰਨਾਂਗੀ।

ਸ਼ਾਮ—ਹਛਾ ਤਾਂ ਸੁਣ ਮੈਂ ਤੇਰੀ ਕੀ ਸਹਾਇਤਾ ਕਰ ਸਕਦਾ ਹਾਂ ਮੈਂ ਉਸ ਆਦਮੀਨੂੰ ਚੰਗੀ ਤਰਾਂ ਪਛਾਣਦਾ ਹਾਂ ਜੋ ਰਾਜਾ ਗੋਪਾਲ ਸਿੰਘ ਦੀ ਚਿਠੀ ਲੈਕੇ ਕਾਂਸ਼ੀ ਰਾਜ ਪਾਸ ਆ ਰਿਹਾ ਹੈ, ਓਹ ਸਵੇਰੇ ਹੀ ਬਰਨਾ ਨਦੀ ਦੇ ਕੰਢੇ ਪਹੁੰਚ ਜਾਵੇਗਾ ਜੇ ਉਸਨੂੰ ਕਿਸੇ ਤਰਾਂ ਫੜ ਲਿਆ ਜਾਵੇ ਤਾਂ ਤੈਨੂੰ ਕਈ ਦਿਨ ਤਕ ਸੋਚਣ ਵਿਚਾਰਨ ਦਾ ਸਮਾਂ ਮਿਲ ਸਕਦਾ ਹੈ, ਕਿਉਂਕਿ ਰਾਜਾ ਗੋਪਾਲ ਸਿੰਘ ਕਈ ਦਿਨ ਤਕ ਚਿਠੀ ਦੇ ਉੱਤ੍ਰ ਨੂੰ ਉਡੀਕ ਕੇ ਫੇਰ ਕੋਈ ਕੰਮ ਕਰੇਗਾ।

ਨਾਗਰ—ਗਲ ਤਾਂ ਠੀਕ ਹੈ! ਕੀ ਤੁਸੀਂ ਓਸਨੂੰ ਫੜ ਨਹੀਂ ਸਕਦੇ ?

ਸ਼ਾਮ—(ਹੱਸਕੇ) ਵਾਹ ਵਾ! ਕਹਿੰਦਿਆਂ ਸ਼ਰਮ ਤਾਂ ਨਹੀਂ ਆਉਂਦੀ! ਹਾਂ ਮੈਂ ਇਹ ਕਰ ਸਕਦਾ ਹਾਂ ਕਿ ਤੂੰ ਦੂਨੇ ਥੋੜੇ ਜੇਹੇ ਸਿਪਾਹੀ ਨਾਲ ਲੈਕੇ ਮੇਰੇ ਨਾਲ ਚੱਲ ਅਰ ਸ਼ਹਿਰੋਂ ਬਾਹਰ ਰਸਤਾ ਰੋਕ ਬੈਠ ਜਦ ਓਹ ਆਦਮੀ ਆਵੇਗਾ ਮੈਂ ਸੈਨਤ ਨਾਲ ਦਸ ਦੇਵਾਂਗਾ, ਮੈਂ ਉਸਦੇ ਸਾਹਮਣੇ ਨਹੀਂ ਹੋਵਾਂਗਾ ਕਿਉਂਕਿ ਮੇਰਾ ਓਹ ਮੇਲੀ ਹੈ।

ਨਾਗਰ—ਜਦ ਤੁਸੀਂ ਮੇਰੇ ਤੇ ਏਤਨੀ ਕ੍ਰਿਪਾ ਕਰਦੇ ਹੋ ਤਾਂ ਮੇਰੇ ਜਾਣ ਦੀ ਕੀ ਲੋੜ ਹੈ ਮੇਰੇ ਥੋੜੇ ਜੇਹੇ ਸਿਪਾਹੀ ਨਾਲ ਲੈ ਜਾਵੋ ਵੇਲੇ ਸਿਰ ਤੁਸੀਂ.........................

ਸ਼ਾਮ—ਬੱਸ ਬੱਸ ਹੁਣ ਨਾ ਬੋਲ ਮੈਂ ਸਮਝ ਗਿਆ ਹਾਂ ਕਿ ਤੇਰੇ ਮਨ ਵਿੱਚ ਖੋਟ ਹੈ, ਮੈਂ ਅਜੇਹੇ ਸ੍ਵਾਰਥੀ ਦੇ ਨਾਲ ਤੁਰਨਾ ਭੀ ਪਾਪ ਸਮਝਦਾ ਹਾਂ, ਮੈਂ ਇਹ ਤੇਰੇ ਵਾਸਤੇ ਹੀ ਨਹੀਂ ਸਮਝਦਾ ਸਗੋਂ ਜਾਯਾਰਾਣੀ ਵਾਸਤੇ ਭੀ ਜੋ ਮੇਰੀ ਸਾਲੀ ਹੈ

ਮੇਰਾ ਏਹੋ ਵਿਚਾਰ ਹੈ ਕਿ ਓਹ ਬੜੀ ਸ੍ਵਾਰਥਨ ਹੈ, ਦੂਸਰੇ ਨੂੰ ਫਸਾ ਕੇ ਕੰਮ ਕੱਢਣਾ ਅਰ ਆਪ ਵਖਰੀ ਰਹਿਣਾ ਓਹ ਚੰਗੀ ਤਰਾਂ ਜਾਣਦੀ ਹੈ। ਮੈਂ ਕੀ ਕਰਾਂ ਲਾਚਾਰ ਹਾਂ ਕਿ ਮੇਰੀ ਇਸਤ੍ਰੀ ਮਾਯਾਰਾਣੀ ਨੂੰ ਆਪਣੀ ਜਾਨ ਤੋਂ ਵਧੀਕ ਪਯਾਰੀ ਸਮਝਦੀ ਹੈ ਤੇ ਮੈਨੂੰ ਓਹ ਆਪਣੀ ਜਾਨ ਤੋਂ ਵਧੀਕ ਪਯਾਰੀ ਹੈ।

ਸ਼ਾਮ ਲਾਲ ਦੀਆਂ ਗੱਲਾਂ ਅਜੇਹੇ ਢੰਗਦੀਆਂ ਸਨ ਕਿ ਚਲਾਕ ਤੋਂ ਚਲਾਕ ਆਦਮੀ ਭੀ ਉਨਾਂ ਨੂੰ ਝੂਠੀਆਂ ਨਹੀਂ ਮੰਨ ਸਕਦਾ ਸੀ। ਨਾਗਰ ਨੂੰ ਉਸਦੀਆਂ ਗਲਾਂ ਤੇ ਭਰੋਸਾ ਹੋਗਿਆ ਅਰ ਓਹ ਅਪਣੇ ਕੁਛ ਸਿਪਾਹੀ ਨਾਲ ਲੈਕੇ ਰਾਜਾ ਗੋਪਾਲ ਸਿੰਘ ਦੇ ਭੇਜੇ ਹੋਏ ਆਦਮੀ ਨੂੰ ਫੜਨ ਵਾਸਤੇ ਤਿਆਰ ਹੋਗਈ ਫੇਰ ਉਸਨੇ ਬੜੇ ਮਾਨ ਨਾਲ ਤਲਿਸਮੀ ਖੰਜਰ ਵਲ ਨਿਗਾਹ ਮਾਰੀ, ਮਾਨੋਂ ਉਸਨੂੰ ਆਪਣੇ ਆਦਮੀਆਂ ਤੋਂ ਇਸਤੇ ਵਧੀਕ ਭਰੋਸਾ ਹੈ, ਪਰ ਇਹ ਪਤਾ ਨਹੀਂ ਕਿ ਇਹ ਬੜੀ ਸਫਾਈ ਨਾਲ ਵਟਾਇਆ ਗਿਆ ਹੈ।

ਨਾਗਰ ਨੇ ਅਪਣੀ ਸਮਝ ਵਿਚ ਬਹੁਤ ਕੁਛ ਕਹਿ ਸੁਣਕੇ ਸ਼ਾਮ ਲਾਲ ਨੂੰ ਆਪਣੇ ਨਾਲ ਜਾਣ ਤੇ ਤਿਆਰ ਕਰ ਲਿਆਂ ਅਰ ਆਪ ਇਕ ਅੱਧੀ ਘੜੀ ਦੀ ਛੁਟੀ ਲੈਕੇ ਉਸ ਕੋਠੜੀ ਵਿਚ ਚਲੀ ਗਈ ਜਿਸ ਵਿਚ ਪਰਦਾ ਸੀ ਅੱਧੀ ਘੜੀ ਪਿਛੋਂ ਬਾਹਰ ਆਕੇ ਬੋਲੀ :-ਹੁਣ ਮੈਂ ਤਿਆਰ ਹਾਂ ਚਲੋ ਇਸ ਵੇਲੇ ਨਾਗਰ ਓਸੇ ਪੋਸ਼ਾਕ ਵਿਚ ਸੀ ਪਰ ਹੁਣ ਇਕ ਚਦਰ ਉਸਦੇ ਹੱਥ ਵਿੱਚ ਸੀ ਜੋ ਓਹ ਆਪਣੇ ਆਪ ਨੂੰ ਸਿਰ ਤੋਂ ਪੈਰ ਤਕ ਢੱਕਣ ਵਾਸਤੇ ਲੈ ਆਈ ਸੀ।

ਸ਼ਾਮ ਲਾਲ ਨੂੰ ਨਾਲ ਲੈਕੇ ਨਾਗਰ ਹੇਠਾਂ ਉਤਰੀ ਅਰ

ਵਡੇ ਫਾਟਕ ਪਾਸ ਪਹੁੰਚਕੇ ਓਸਨੇ ਆਪਣੇ ਆਪ ਨੂੰ ਕਾਲੀ ਚੱਦਰ ਵਿੱਚ ਲੁਕਾ ਲਿਆ। ਤੁਰਦੀ ਵਾਰੀ ਸ਼ਾਮ ਲਾਲ ਨੇ ਵੇਖਿਆ ਕਿ ਅਠ ਸਿਪਾਹੀ ਹਥਯਾਰ ਬੰਦ ਸਾਡੇ ਨਾਲ ਜਾਣ ਨੂੰ ਤਿਆਰ ਹਨ ਸ਼ਾਮ ਲਾਲ ਸਮਝ ਗਿਆ ਕਿ ਅੱਧੀ ਘੜੀ ਦੀ ਛੁਟੀ ਵਿਚ ਨਾਗਰ ਨੇ ਇਹ ਕੰਮ ਕੀਤਾ ਹੈ।

ਦਸੇ ਆਦਮੀ ਗੰਗਾ ਪਾਰ ਪਹੁੰਚੇ ਫੇਰ ਬਰਨਾ ਨਦੀ ਵਲ ਤੁਰ ਪਏ। ਅੱਧੇ ਘੰਟੇ ਵਿਚ ਓਥੇ ਜਾ ਪਹੁੰਚੇ ਰਾਤ ਅੱਧੀ ਤੋਂ ਵਧੀਕ ਜਾ ਚੁਕੀ ਸੀ ਅਰ ਚੰਦ੍ਰਮਾ ਚੜ੍ਹਿਆ ਹੋਇਆ ਸੀ। ਬਰਨਾ ਨੂੰ ਪਾਰ ਕਰਨ ਲਈ ਇਕ ਉੱਚਾ ਪੁਲ ਬਣਿਆਂ ਹੋਇਆ ਹੈ ਜਿਸਦੇ ਦੋਹੀਂ ਪਾਸੀਂ ਮੁਸਾਫਰਾਂ ਦੇ ਰਹਿਣ ਵਾਸਤੇ ਦਲਾਨ ਕੋਠੜੀਆਂ ਬਣੀਆਂ ਹੋਈਆਂ ਹਨ। ਪੁਲ ਦੇ ਪਾਸ ਪਹੁੰਚਕੇ ਨਾਗਰ ਨੇ ਸ਼ਾਮ ਲਾਲ ਨੂੰ ਪੁਛਿਆ ਦਸੋ ਹੁਣ ਕੀ ਸਲਾਹ ਹੈ ? ਸ਼ਾਮ ਲਾਲ ਨੇ ਉਤ੍ਰ ਦਿਤਾ ਪਾਰ ਚਲੋ।

ਅਜੇ ਏਹ ਆਦਮੀ ਪੁਲ ਦੇ ਅੱਧ ਵਿਚਕਾਰ ਗਏ ਹੋਣਗੇ ਕਿ ਸਾਹਮਣੇ ਪਾਸਿਓਂ ਦੋ ਘੋੜਿਆਂ ਦੇ ਟਾਪਾਂ ਦੀ ਅਵਾਜ਼ ਆਈ ਜਿਸਨੂੰ ਸੁਣਕੇ ਸ਼ਾਮ ਲਾਲ ਨੇ ਕਿਹਾ ਲੌ ਸਾਨੂੰ ਬਹੁਤਾ ਚਿਰ ਉਡੀਕਣਾ ਨ ਪਿਆ ਮੇਰੀ ਸਮਝ ਵਿਚ ਇਹ ਓਹੋ ਸਵਾਰ ਹਨ ਜਿਨਾਂ ਨੂੰ ਅਸੀਂ ਫੜਨਾ ਚਾਹੁੰਦੇ ਹਾਂ ਪਰ ਘਾਟਾ ਇਹ ਹੈ ਕਿ ਓਹ ਘੋੜਿਆਂ ਤੇ ਹਨ ਅਰ ਅਸੀ ਪੈਦਲ।

ਨਾਗਰ ਨੇ ਆਪਣੇ ਲਕ ਨਾਲੋਂ ਖੰਜਰ ਧੂਹ ਲਿਆ ਜਿਸਨੂੰ ਓਹ ਤਲਿਸਮੀ ਸਮਝਦੀ ਸੀ ਅਰ ਆਪਣੇ ਆਦਮੀਆਂ ਨੂੰ ਕਹਿਣ ਲੱਗੀ ਦੇਖੋ ਇਹ ਸਵਾਰ ਬਚਕੇ ਨ ਜਾਨ ਅਸੀ

ਏਹਨਾਂ ਨੂੰ ਹੀ ਫੜਨ ਆਏ ਹਾਂ।

ਥੋੜੇ ਹੀ ਚਿਰ ਵਿਚ ਸਵਾਰ ਓਥੇ ਆ ਪਹੁੰਚੇ ਨਾਗਰ ਦੇ ਸਿਪਾਹੀ ਤਲਵਾਰਾਂ ਧੂਹਕੇ ਸਾਹਮਣੇ ਹੋਗਏ ਅਰ ਲਲਕਾਰਕੇ ਬੋਲੇ:- "ਖਬਰਦਾਰ ਅੱਗੇ ਨ ਆਉਣਾ।" ਏਤਨੇ ਵਿਚ ਹੀ ਮਲੂਮ ਹੋਇਆ ਕਿ ਕੁਛ ਆਦਮੀ ਪਿਛਲੇ ਪਾਸਿਓਂ ਦੌੜੇ ਆ ਰਹੇ ਹਨ। ਉਸ ਵੇਲੇ ਨਾਗਰ ਘਬਰਾ ਗਈ ਅਰ ਓਸਨੂੰ ਨਿਸਚਾ ਹੋਗਿਆ ਕਿ ਹੁਣ ਏਥੋਂ ਬਚਕੇ ਨਿਕਲ ਜਾਣਾ ਬਹੁਤ ਔਖਾ ਹੈ ਕਿਉਂਕਿ ਹੁਣ ਅਸੀਂ ਦੋਹਾਂ ਪਾਸਿਆਂ ਤੋਂ ਘਿਰ ਗਏ ਹਾਂ, ਹਾਂ ਤਲਿਸਮੀ ਖੰਜਰ ਦੀ ਸਹਾਇਤਾ ਭਾਵੇਂ ਕੁਛ ਕੰਮ ਆਵੇ। ਇਹ ਸੋਚਕੇ ਨਾਗਰ ਨੇ ਤਲਿਸਮੀ ਖੰਜਰ ਦੀ ਮੁਠ ਦਬਾਈ (ਜੋ ਕਿ ਅਸਲੀ ਨਹੀਂ ਸੀ) ਪਰ ਜਦ ਕੁਛ ਚਮਕ ਨਾ ਨਿਕਲੀ ਤਾਂ ਉਸਨੇ ਮੁੜਕੇ ਸ਼ਾਮ ਲਾਲ ਵਲ ਦੇਖਿਆ ਪਰ ਓਹ ਭੀ ਓਥੇ ਨਹੀਂ ਸੀ। ਹੁਣ ਤਾਂ ਓਸਦੀ ਬੇਚੈਨੀ ਦੀ ਹੱਦ ਨਾਂ ਰਹੀ। ਸਗੋਂ ਅਜੇਹੀ ਘਬਰਾ ਗਈ ਕਿ ਕੁਛ ਚਿਰ ਵਾਸਤੇ ਉਸਨੂੰ ਸ੍ਰੀਰ ਦੀ ਸੁੱਧ ਨ ਰਹੀ। ਏਨੇ ਚਿਰ ਨੂੰ ਓਹਨਾਂ ਆਦਮੀਆਂ ਨੇ ਜੋ ਪਿਛੋਂ ਆ ਰਹੇ ਸਨ ਨਾਗਰ ਦੇ ਸਿਪਾਹੀਆਂ ਤੇ ਧਾਵਾ ਕਰ ਦਿਤਾ। ਨਾਗਰ ਡਰ ਨਾਲ ਚੀਕ ਮਾਰਕੇ ਇਕ ਪਾਸੇ ਹੋਗਈ। ਨਾਗਰ ਦੀ ਆਵਾਜ਼ ਸੁਣਕੇ ਓਹ ਦੋਵੇਂ ਸਵਾਰ ਪਛਾਣ ਗਏ ਕਿ ਇਹ ਇਸਤ੍ਰੀ ਹੈ ਇਕ ਨੇ ਉਤਰਕੇ ਝਟ ਉਸਨੂੰ ਕੁਛੜ ਚੁਕ ਲਿਆ ਅਰ ਹਥੋਂ ਖੰਜਰ ਖੋਹਕੇ ਦੂਸਰੇ ਦੇ ਅੱਗੇ ਬੈਠਾ ਦਿਤਾ ਅਰ ਆਪ ਘੋੜੇ ਤੇ ਚੜ੍ਹਕੇ ਉੱਚੀ ਬੋਲਿਆ:- ਏਥੇ ਕੇਵਲ ਨਾਗਰ ਹੀ ਇਸਤ੍ਰੀ ਹੈ ਜਾਂ ਕੋਈ ਹੋਰ ਭੀ ਇਸਤ੍ਰੀ ਹੈ? ਇਸਦੇ ਉੱਤਰ ਵਿਚ ਕਿਸੇ ਨੇ ਦੂਰੋਂ ਕਿਹਾ:- ਜੇ ਕੋਈ

ਇਸਤ੍ਰੀ ਹਥ ਆਗਈ ਹੈ ਤਾਂ ਨੱਸ ਜਾਓ ਏਹੋ ਨਾਗਰ ਹੈ।"
ਨਾਗਰ ਨੇ ਭੀ ਇਹ ਆਵਾਜ਼ ਸੁਣੀ ਅਰ ਸਮਝ ਗਈ ਕਿ ਇਹ
ਆਵਾਜ਼ ਸ਼ਾਮ ਲਾਲ ਦੀ ਹੈ। ਆਪਣੇ ਪ੍ਰਸ਼ਨ ਦਾ ਉੱਤਰ ਲੈਕੇ
ਸਿਪਾਹੀ ਉੱਤਰ ਵਲ ਤੁਰ ਗਏ।

ਨਾਗਰ ਦੇ ਸਿਪਾਹੀਆਂ ਨੇ ਜਿਸ ਵੇਲੇ ਵੇਖਿਆ ਕਿ
ਨਾਗਰ ਫੜੀ ਗਈ ਹੈ ਤਾਂ ਓਹਨਾਂ ਦੀ ਹਿੰਮਤ ਟੁਟ ਗਈ।
ਦੋ ਸਿਪਾਹੀ ਮਾਰੇ ਗਏ ਤੇ ਬਾਕੀ ਸਿਰ ਤੇ ਪੈਰ ਰਖਕੇ ਨੱਸ ਗਏ।
ਸ਼ਾਮ ਲਾਲ ਨੇ ਪਾਸ:ਆਕੇ ਧਾਵਾ ਕਰਨ ਵਾਲਿਆਂ ਨੂੰ ਕਿਹਾ:—
ਸ਼ਾਬਾਸ਼ ਬਹਾਦਰੋ ਤੁਸਾਂ ਠੀਕ ਕੰਮ ਕੀਤਾ ਹੈ ਮੇਰਾ ਘੋੜਾ ਕਿਥੇ ਹੈ ?

ਸ਼ਾਮ ਲਾਲ ਨੂੰ ਦੇਖਕੇ ਸਭ ਨੇ ਸਿਰ ਝੁਕਾਇਆ ਅਰ
ਓਹਨਾਂ ਵਿਚੋਂ ਇਕ ਘੋੜਾ ਲੈਣ ਚਲਾ ਗਿਆ। ਜਦ ਘੋੜਾ
ਆਗਿਆ ਤਾਂ ਸ਼ਾਮ ਲਾਲ ਘੋੜੇ ਤੇ ਸਵਾਰ ਹੋਗਿਆ ਅਰ
ਉਨਾਂ ਸਿਪਾਹੀਆਂ ਨੂੰ ਕਿਹਾ:—ਹੁਣ ਤੁਸੀ ਲੋਕ ਰਮਾ ਪੁਰ
ਜਾਕੇ ਆਪਣਾ ਕੰਮ ਕਰੋ ਮੈਂ ਭੀ ਆ ਜਾਵਾਂਗਾ।

ਸ਼ਾਮ ਲਾਲ ਉੱਤਰ ਵਲ ਤੁਰ ਪਿਆ ਅਰ ਪੁਲੋਂ ਪਾਰ
ਹੋਕੇ ਘੋੜਾ ਤੇਜ਼ ਕਰ ਦਿਤਾ ਕੋਹ ਕੁ ਭਰ ਜਾਣ ਦੇ ਪਿਛੋਂ ਉਸਨੇ
ਦੇਖਿਆ ਕਿ ਓਹ ਦੋਵੇਂ ਸਵਾਰ ਜੋ ਨਾਗਰ ਨੂੰ ਚੁਕ ਲਿਆਏ
ਹਨ ਖਲੋਤੇ ਹਨ। ਓਨਾਂ ਦੋਹਾਂ ਨੂੰ ਦੇਖਕੇ ਸ਼ਾਮ ਲਾਲ ਨੇ ਕਿਹਾ
ਸ਼ਾਬਾਸ਼ ਮੇਰੇ ਮਿਤਰੋ ਤੁਹਾਡੀ ਜਿੰਨੀ ਵਡਿਆਈ ਕੀਤੀ ਜਾਵੇ
ਥੋੜੀ ਹੈ, ਪਰ ਹੁਣ ਏਥੇ ਰਹਿਨ ਦਾ ਸਮਾਂ ਨਹੀਂ ਤੁਰੋ ਚਲੋ।

## ਪੰਜਵਾਂ ਕਾਂਡ

ਹੁਣ ਅਸੀ ਫੇਰ ਪਾਠਕਾਂ ਨੂੰ ਕਮਲਨੀ ਦੇ ਤਲਾਓ

ਵਾਲੇ ਤਲਿਸਮੀ ਮਕਾਨ ਵਿਚ ਲੈ ਚਲਦੇ ਹਾਂ। ਅਜ ਕਲ ਉਸ ਮਕਾਨ ਵਿਚ ਕਮਲਨੀ ਦੀ ਪਿਆਰੀ ਸਹੇਲੀ ਤਾਰਾ ਰਹਿੰਦੀ ਹੈ, ਨੌਕਰ ਚਾਕਰ ਸਭ ਓਸੇ ਦੇ ਅਧੀਨ ਹਨ ਕਿਉਂਕਿ ਓਹ ਲੋਕ ਜਾਣਦੇ ਹਨ ਕਿ ਕਮਲਨੀ ਤਾਰਾ ਨੂੰ ਆਪਣੀ ਸੱਕੀ ਭੈਣ ਤੋਂ ਵਧੀਕ ਜਾਣਦੀ ਹੈ ਅਰ ਤਾਰਾ ਦਾ ਕਹਿਣਾ ਕਦੇ ਨਹੀਂ ਮੋੜਦੀ। ਕੁਝ ਚਿਰ ਤਾਂ ਤਾਰਾ ਕਮਲਨੀ ਦੀ ਸੂਰਤ ਬਣਕੇ ਓਥੇ ਰਹੀ, ਨੌਕਰ ਚਾਕਰ ਸਭ ਏਹੋ ਸਮਝਦੇ ਰਹੇ ਕਿ ਕਮਲਨੀ ਨੇ ਤਾਰਾ ਨੂੰ ਕਿਤੇ ਭੇਜਿਆ ਹੋਇਆ ਹੈ ਪਰ ਜਦ ਤੋਂ ਕਮਲਨੀ ਨੇ ਮਨੋਰਮਾ ਨੂੰ ਫੜਕੇ ਏਥੇ ਰਖਿਆ ਹੈ ਤਦ ਤੋਂ ਤਾਰਾ ਆਪਣੀ ਅਸਲੀ ਸੂਰਤ ਵਿਚ ਏਥੇ ਰਹਿੰਦੀ ਹੈ ਅਰ ਸਮੇਂ ਸਮੇਂ ਤੇ ਉਸਨੂੰ ਕਮਲਨੀ ਦਾ ਹਾਲ ਮਲੂਮ ਹੁੰਦਾ ਰਹਿੰਦਾ ਹੈ।

ਦੇਵੀ ਸਿੰਘ ਅਤੇ ਭੂਤ ਨਾਥ ਨੂੰ ਨਾਲ ਲੈਕੇ ਜਦ ਰਾਜਾ ਗੋਪਾਲ ਸਿੰਘ ਨੇ ਕਿਸ਼ੋਰੀ ਅਤੇ ਕਾਮਨੀ ਨੂੰ ਛੁਡਾਇਆ ਸੀ ਤਾਂ ਰਾਜਾ ਗੋਪਾਲ ਸਿੰਘ ਨੇ ਉਨਾਂ ਦੋਹਾਂ ਨੂੰ ਭੀ ਕਮਲਨੀ ਦੀ ਇੱਛਾ ਅਨੁਸਾਰ ਓਸੇ ਤਲਿਸਮੀ ਮਕਾਨ ਵਿਚ ਪੁਚਾ ਦਿਤਾ। ਪੁਚਾਉਣ ਵੇਲੇ ਦੇਵੀ ਸਿੰਘ ਭੂਤਨਾਥ ਸਮੇਤ ਆਪ ਰਾਜਾ ਗੋਪਾਲ ਸਿੰਘ ਗਏ। ਓਹ ਕੁਝ ਹਾਲ ਏਥੇ ਲਿਖਦੇ ਹਾਂ।

ਜਦ ਕਿਸ਼ੋਰੀ ਤੇ ਕਾਮਨੀ ਨੂੰ ਲੈਕੇ ਰਾਜਾ ਗੋਪਾਲ ਸਿੰਘ ਜੀ ਮਕਾਨ ਦੇ ਪਾਸ ਪਹੁੰਚੇ ਤਾਂ ਖਬਰ ਕਰਨ ਲਈ ਅਗੋਂ ਭੂਤ ਨਾਥ ਨੂੰ ਤਾਰਾ ਪਾਸ ਭੇਜ ਦਿਤਾ। ਓਸ ਵੇਲੇ ਤਾਰਾ ਭੀ ਕਿਸੇ ਕਾਰਨ ਵਸ ਤਲਾਓਂ ਬਾਹਰ ਆਈ ਹੋਈ ਸੀ ਭੂਤ ਨਾਥ ਨੂੰ ਦੇਖਕੇ ਬੜੀ ਪ੍ਰਸੰਨ ਹੋਈ ਅਰ ਕਮਲਨੀ ਦਾ ਹਾਲ ਚਾਲ ਪੁਛਿਆ। ਭੂਤ ਨਾਥ ਨੇ ਤਾਰਾ ਦੇ ਕਮਲਨੀ ਤੋਂ ਵਿਛੜਨ ਤੋਂ

ਲੈਕੇ ਅਜ ਤਕ ਦਾ ਹਾਲ ਦਸਿਆ ਜਿਸ ਵਿਚ ਰਾਜਾ ਗੋਪਾਲ ਸਿੰਘ ਦਾ ਹਾਲ ਭੀ ਸੀ ਅਰ ਅੰਤ ਵਿਚ ਇਹ ਭੀ ਕਿਹਾ ਕਿ ਕਿਸ਼ੋਰੀ ਅਤੇ ਕਾਮਨੀ ਨੂੰ ਕੈਦੋਂ ਛੁਡਾਕੇ ਕਮਲਨੀ ਦੀ ਇਛਾ ਅਨੁਸਾਰ ਆਪ ਰਾਜਾ ਗੋਪਾਲ ਸਿੰਘ ਜੀ ਏਥੇ ਛਡਣ ਆਏ ਹਨ ਅਰ ਥੋੜੀ ਹੀ ਦੂਰ ਖਲੋਤੇ ਤੈਨੂੰ ਉਡੀਕ ਰਹੇ ਹਨ।

ਤਾਰਾ ਨੂੰ ਇਸ ਗੱਲ ਦਾ ਸੰਦੇਹ ਤਕ ਨਹੀਂ ਸੀ ਕਿ ਰਾਜਾ ਗੋਪਾਲ ਸਿੰਘ ਜੀ ਅਜੇ ਤਕ ਜੀਊਂਦੇ ਹਨ ਜਾਂ ਮਾਇਆ ਰਾਣੀ ਦੀ ਕੈਦ ਵਿਚ ਹਨ, ਅਜ ਭੂਤ ਨਾਥ ਦੇ ਮੂੰਹੋਂ ਇਹ ਗੱਲ ਸੁਣਕੇ ਤਾਰਾ ਦੀ ਹੋਰ ਹੀ ਦਸ਼ਾ ਹੋਗਈ। ਭੂਤ ਨਾਥ ਨੇ ਉਸਦੇ ਮੂੰਹ ਵਲ ਦੇਖਕੇ ਸਮਝਿਆ ਕਿ ਰਾਜਾ ਗੋਪਾਲ ਸਿੰਘ ਦੇ ਛੁਟ ਜਾਣ ਦੀ ਖੁਸ਼ੀ ਕਮਲਨੀ ਪਾਸੋਂ ਤਾਰਾ ਨੂੰ ਵਧੀਕ ਹੋਈ ਹੈ। ਕੋਈ ਅਸਚਰਜ ਨਹੀਂ ਜੇ ਇਸ ਖੁਸ਼ੀ ਵਿਚ ਇਸ ਦੀ ਜਾਨ ਹੀ ਨਿਕਲ ਜਾਵੇ ਕਿਉਂਕਿ ਓਹ ਹੱਸ ਤਾਂ ਰਹੀ ਸੀ ਪਰ ਗਦ ਗਦ ਹੋਣ ਦੇ ਕਾਰਨ ਓਸਦੇ ਮੂੰਹੋਂ ਅਵਾਜ਼ ਨਹੀਂ ਨਿਕਲਦੀ ਸੀ।

ਜਦ ਭੂਤ ਨਾਥ ਨੇ ਤਾਰਾ ਦੀ ਇਹ ਦਸ਼ਾ ਦੇਖੀ ਤਾਂ ਉਸਨੂੰ ਬੜਾ ਅਚੰਭਾ ਹੋਇਆ ਪਰ ਓਸਨੇ ਇਹ ਸੋਚਕੇ ਆਪਨੀ ਹੈਰਾਨੀ ਹਟਾਈ ਕਿ ਜਦ ਘਰ ਦੇ ਮਾਲਕ ਤੇ ਕੋਈ ਆਈ ਹੋਈ ਬਲਾ ਟਲ ਜਾਂਦੀ ਹੈ ਤਾਂ ਸਾਕਾਂ ਪਾਸੋਂ ਘਰ ਦੇ ਨੌਕਰਾਂ ਨੂੰ ਵਧੀਕ ਖੁਸ਼ੀ ਹੁੰਦੀ ਹੈ ਪਰ ਹੁਣ ਇਸਦੀ ਇਤਨੀ ਵਧੀ ਹੋਈ ਖੁਸ਼ੀ ਨੂੰ ਘਟ ਕਰਨਾ ਚਾਹੀਦਾ ਹੈ। ਇਹ ਸੋਚਕੇ ਭੂਤ ਨਾਥ ਨੇ ਕਿਹਾ:—ਰਾਜਾ ਗੋਪਾਲ ਸਿੰਘ ਜੀ ਛਟ ਤਾਂ ਗਏ ਹਨ ਪਰ ਅਜੇ ਉਨ੍ਹਾਂ ਦੇ ਜੀਊਣ ਤੇ ਭਰੋਸਾ ਨਹੀਂ।

ਤਾਰਾ -(ਘਬਰਾਕੇ) ਓਹ ਕਿਉਂ ?

ਭੂਤਃ--ਇਹ ਗੱਲ ਮੈਂ ਇਹ ਸੋਚਕੇ ਆਖੀ ਹੈ ਕਿ ਮਯਾ ਰਾਣੀ ਜ਼ਰੂਰ ਕੁਛ ਨ ਕੁਛ ਬਖੇੜਾ ਮੁਚਾਵੇਗੀ। ਪ੍ਰਜਾ ਨੂੰ ਭੀ ਰਾਜਾ ਜੀ ਦੇ ਮਰਨ ਦਾ ਵਿਸ਼ਵਾਸ਼ ਹੋਚੁਕਾ ਹੈ, ਦੇਖੀਏ ਉਸਦੇ ਮਨ ਵਿਚ ਕੀ ਆਉਂਦੀ ਹੈ। ਹਾਂ ਹੁਣ ਤੁਸੀ ਢਿਲ ਨਾ ਕਰੋ ਓਹ ਖੜੇ ਉਡੀਕਦੇ ਹਨ॥

ਭੂਤ ਨਾਥ ਦੀ ਕਿਸੇ ਗੱਲ ਦਾ ਉਤ੍ਰ ਦਿਤੇ ਬਿਨਾ ਤਾਰਾ ਉਸਦੇ ਨਾਲ ਤੁਰ ਪਈ। ਰਾਜਾ ਗੋਪਾਲ ਸਿੰਘ ਜੀ ਕੁਝ ਬਹੁਤ ਦੂਰ ਨਹੀਂ ਸਨ ਥੋੜੇ ਚਿਰ ਵਿਚ ਹੀ ਉਥੇ ਪਹੁੰਚਕੇ ਉਸਨੇ ਆਪਣੀ ਅਖੀਂ ਗੋਪਾਲ ਸਿੰਘ, ਕਿਸ਼ੋਰੀ, ਕਾਮਨੀ ਅਤੇ ਦੇਵੀ ਸਿੰਘ ਨੂੰ ਦੇਖਿਆ।

ਤਾਰਾ ਦੇ ਮਨ ਵਿਚ ਏਤਨੀ ਖੁਸ਼ੀ ਸੀ ਕਿ ਉਸਦੇ ਮਨ ਵਿਚ ਸਮਾਉਂਦੀ ਨਹੀਂ ਸੀ, ਲੂੰ ਲੂੰ ਵਿਚੋਂ ਖੁਸ਼ੀ ਦਾ ਫੁਹਾਰਾ ਛੁਟ ਰਿਹਾ ਸੀ ਤਾਰਾ ਬਹੁਤੇਰਾ ਆਪਣੇ ਆਪਨੂੰ ਸੰਭਾਲਦੀ ਸੀ ਪਰ ਜਦ ਓਹ ਰਾਜਾ ਗੋਪਾਲ ਸਿੰਘਦੇ ਪਾਸ ਪਹੁੰਚੀ ਬੇਵਸ ਹੋਕੇ ਉਸਦੇ ਪੈਰਾਂ ਤੇ ਡਿਗ ਪਈ।

ਗੋਪਾਲਃ-(ਤਾਰਾਂ ਨੂੰ ਛੇਤੀ ਨਾਲ ਚੁਕਕੇ) ਤਾਰਾ ਮੈਂ ਜਾਣਦਾ ਹਾਂ ਕਿ ਤੈਨੂੰ ਮੇਰੇ ਛੁਟਣ ਦੀ ਬੜੀ ਪ੍ਰਸੰਨਤਾ ਹੋਈ ਹੈ। ਮੈਂ ਤੇਰੇ ਤੇ ਬਹੁਤ ਪ੍ਰਸੰਨ ਹਾਂ ਕਿੰਤੂ ਬੜੀ ਚੰਗੀ ਤਰਾਂ ਕਮਲਨੀ ਦੀ ਸੇਵਾ ਕਰਦੀ ਹੈ ਅਰ ਕਮਲਨੀ ਦੇ ਹੀ ਕਾਰਨ ਮੇਰੀ ਜਾਨ ਬਚੀ ਹੈ ਨਹੀਂ ਤਾਂ ਮੈਨੂੰ ਮੋਇਆਂ ਪੰਜ ਵਰਹੇ ਬੀਤ ਚੁਕੇ ਸਨ (ਹਾਉਕਾ ਭਰਕੇ) ਈਸ਼੍ਵਰ ਦੀ ਮਾਯਾ ਭੀ ਵਚਿਤ੍ਰ ਹੈ ਹਛਾ ਹੁਣ ਜੋ ਕੁਛ ਮੈਂ ਕਹਿੰਦਾ ਹਾਂ ਸੁਣੋ ਹੁਣ ਮੈਂ ਬਹੁਤ ਚਿਰ ਨਹੀਂ ਠਹਿਰ ਸਕਦਾ॥

ਤਾਰਾ-(ਹੈਰਾਨੀ ਨਾਲ) ਕੀ ਆਪ ਹੁਣੇ ਚਲੇ ਜਾਓਗੇ, ਅੰਦਰ ਨਹੀਂ ਜਾਓਗੇ ?

ਗੋਪਾਲ-ਨਹੀਂ ਮੈਨੂੰ ਏਨਾ ਵੇਹਲ ਨਹੀਂ ਹੈ ਮੈਂ ਬਹੁਤ ਛੇਤੀ ਕੌਰ ਇੰਦ੍ਰਜੀਤ ਸਿੰਘ, ਆਨੰਦ ਸਿੰਘ ਅਤੇ ਕਮਲਨੀ ਦੇ ਪਾਸ ਪਹੁੰਚਣਾ ਚਾਹੁੰਦਾ ਹਾਂ।

ਤਾਰਾ-ਕੀ ਅਜੇ ਓਹ ਨਿਸਚਿੰਤ ਨਹੀਂ ਹੋਏ ?

ਗੋਪਾਲਃ-ਹੋਏ ਤਾਂ ਹਨ ਪਰ ਪੂਰੀਤਰਾਂ ਨਹੀਂ।

ਤਾਰਾ-ਗੋਪਾਲ ਸਿੰਘ ਦੀਆਂ ਗਲਾਂ ਸੁਣਕੇ ਸੋਚ ਵਿਚ ਪੈਗਈ ਫੇਰ ਸਿਰ ਉੱਚਾ ਕਰਕੇ ਕਿਸ਼ੋਰੀ ਤੇ ਕਾਮਨੀ ਵਲ ਸੈਨਤ ਕਰਕੇ ਬੋਲੀ-ਮੈਨੂੰ ਇਨਾਂ ਦੇ ਛੁਟਨ ਦੀ ਬੜੀ ਖੁਸ਼ੀ ਹੈ ਹੁਣ ਇਹ ਮੇਰੇ ਪਾਸ ਕੁਛ ਦਿਨ ਰਹਿਣਗੀਆਂ ?

ਗੋਪਾਲਃ-ਹਾਂ ਰਹਿਣਗੀਆਂ। ਇਨਾਂ ਨੂੰ ਛਡਣ ਵਾਸਤੇ ਹੀ ਮੈਂ ਆਇਆ ਹਾਂ ਸੋ ਹੁਣ ਮੈਂ ਤੇਰੇ ਹਵਾਲੇ ਕਰਕੇ ਤਾਕੀਦ ਕਰਦਾ ਹਾਂ ਕਿ ਕਮਲਨੀ ਦੇ ਆਉਣ ਤਕ ਬੜੀ ਖਾਤ੍ਰ ਨਾਲ ਇਨਾਂ ਨੂੰ ਰਖੀਂ ਕੋਈ ਔਖ ਨਾ ਹੋਵੇ ਆਸ਼ਾ ਹੈ ਕਿ ਕੌਰ ਇੰਦ੍ਰਜੀਤ ਸਿੰਘ ਆਨੰਦ ਸਿੰਘ ਤੇ ਕਮਲਨੀ ਨੂੰ ਲੈਕੇ ਮੈਂ ਛੇਤੀ ਹੀ ਆਵਾਂਗਾ।

ਤਾਰਾ-ਮੈਂ ਇਨਾਂ ਨੂੰ ਆਪਣੀ ਜਾਨ ਤੋਂ ਵਧੀਕ ਰਖਾਂਗੀ ਕੀ ਮਜਾਲ ਜੋ ਕੋਈ ਔਖ ਹੋਵੇ।

ਗੋਪਾਲਃ-ਮੈਂ ਇਕ ਹੋਰ ਵੀ ਗਲ ਦਸਦਾ ਹਾਂ ਓਹ ਇਹ ਕਿ ਮੇਰਾ ਹਾਲ ਕਿਸੇ ਨੂੰ ਨਹੀਂ ਦਸਣਾ ਕਿਉਂਕਿ ਮੈਂ ਅਜੇ ਗੁਪਤ ਰਹਿਕੇ ਕੰਮ ਕਰਨਾ ਚਾਹੁੰਦਾ ਹਾਂ ਏਸੇ ਲਈ ਮੈਂ ਮਕਾਨ ਦੇ ਅੰਦਰ ਨਹੀਂ ਗਿਆ।

ਤਾਰਾ—ਬਹੁਤ ਹਛਾ ਜੋ ਆਪ ਕਹੋਗੇ ਸੋ ਹੋਵੇਗਾ।

ਗੋਪਾਲ:—ਹਛਾ ਹੁਣ ਅਸੀ ਜਾਂਦੇ ਹਾਂ।

ਕਿਸ਼ੋਰੀ ਤੇ ਕਾਮਨੀ ਨੂੰ ਤਾਰਾ ਆਪਣੇ ਤਲਿਸਮੀ ਮਕਾਨ ਵਿਚ ਲੈ ਆਈ ਨਾਲ ੨ ਭੂਤਨਾਥ ਤੇ ਦੇਵੀ ਸਿੰਘ ਸਨ ਜੋ ਇਨਾਂ ਨੂੰ ਛੱਡਕੇ ਚਲੇ ਗਏ।

ਤਾਰਾ ਨੇ ਕਿਸ਼ੋਰੀ ਤੇ ਕਾਮਨੀ ਨੂੰ ਬੜੇ ਪਿਆਰ ਤੇ ਹਿਤ ਨਾਲ ਉਥੇ ਰਖਿਆ। ਇਹ ਦੋਵੇਂ ਬੜੀਆਂ ੨ ਔਖਿਆਈਆਂ ਸਹਾਰ ਚੁਕੀਆਂ ਹਨ ਤੇ ਚਿੰਤਾ ਨੇ ਉਨਾਂ ਨੂੰ ਅਧਮੋਇਆਂ ਕੀਤਾ ਹੋਇਆ ਸੀ ਹੁਣ ਕੁਛ ਦਿਨਾਂ ਦੇ ਪਿਛੋਂ ਅਜੇਹੀਆਂ ਹੋਈਆਂ ਕਿ ਨਿਸਚਿੰਤਤਾ ਨਾਲ ਦਿਨ ਗੁਜ਼ਾਰਨ ਤੇ ਤਾਰਾ ਦਾ ਧੰਨਵਾਦ ਕਰਨ।

ਕਿਸ਼ੋਰੀ ਦਾ ਕਾਮਨੀ ਨਾਲ ਅਰ ਕਾਮਨੀ ਦਾ ਕਿਸ਼ੋਰੀ ਨਾਲ ਅਤਯੰਤ ਸਨੇਹ ਸੀ ਅਰ ਇਸ ਵੇਲੇ ਇਹ ਦੋਵੇਂ ਕਠੀਆਂ ਹਨ ਅਰ ਇਹ ਭੀ ਸੁਣ ਚੁਕੀਆਂ ਹਨ ਕਿ ਕੌਰ ਇੰਦ੍ਰ ਜੀਤ ਸਿੰਘ ਤੇ ਆਨੰਦ ਸਿੰਘ ਮਾਯਾਰਾਣੀ ਦੀ ਕੈਦੋਂ ਛੁਟ ਗਏ ਹਨ ਉਸ ਲਈ ਇਨਾਂ ਦੀ ਮਨ ਦੀ ਮੁਰਝਾਈ ਹੋਈ ਇਛਾ ਕੁਛ ਖਿੜੀ ਹੋਈ ਹੈ ਹੁਣ ਉਨਾਂ ਨੂੰ ਈਸ਼੍ਵਰ ਦੀ ਕ੍ਰਿਪਾ ਤੇ ਕੁਛ ਭਰੋਸਾ ਹੋਗਿਆ ਹੈ ਪ੍ਰੰਤੂ ਉਨਾਂ ਦਾ ਮਨ ਇਹ ਜਾਣਨ ਲਈ ਅਤਯੰਤ ਵਿਆਕੁਲ ਹੋਗਿਆ ਹੈ ਕਿ ਮਾਯਾਰਾਣੀ ਕੌਣ ਹੈ ਅਰ ਸਾਡੇ ਨਾਲ ਕਿਉਂ ਵੈਰ ਕਰਦੀ ਹੈ ਕਿਉਂਕਿ ਕੈਦੋਂ ਛੁਟਣ ਦੇ ਪਿਛੋਂ ਇਹ ਦੇਵੀ ਸਿੰਘ ਤੋਂ ਕੁਛ ਪੁਛ ਨਹੀਂ ਸਕੀਆਂ ਸਨ।

ਇਸ ਤਲਿਸਮੀ ਮਕਾਨ ਵਿਚ ਦੋ ਦਿਨ ਅਰਾਮ ਨਾਲ ਰਹਿਣ ਦੇ ਪਿਛੋਂ ਤੀਸਰੇ ਦਿਨ ਸੰਧਿਆ ਵੇਲੇ ਜਦ ਕਿਸ਼ੋਰੀ

ਕਾਮਨੀ ਤੇ ਤਾਰਾ ਇਸ ਮਕਾਨ ਦੀ ਛੱਤ ਤੇ ਚੜੀਆਂ ਹੋਈਆਂ ਆਨੰਦ ਲੈ ਰਹੀਆਂ ਸਨ ਤਾਂ ਕਿਸ਼ੋਰੀ ਨੇ ਤਾਰਾ ਨੂੰ ਕਿਹਾ:–ਭੈਣ ਤਾਰਾ ਇਸ ਵਿਚ ਕੋਈ ਸੰਦੇਹ ਨਹੀਂ ਕਿ ਤੁਸਾਂ ਸਾਡੀ ਬੜੀ ਖਾਤ੍ਰ ਕੀਤੀ ਹੈ ਅਸੀ ਤੁਹਾਡੀ ਕ੍ਰਿਪਾ ਨਾਲ ਇਥੇ ਬੜੇ ਆਨੰਦ ਵਿਚ ਹਾਂ ਹੁਣ ਸਾਨੂੰ ਆਸ਼ਾ ਹੋਗਈ ਹੈ ਕਿ ਪ੍ਰਮਾਤਮਾ ਦੀ ਦਇਆ ਨਾਲ ਹੁਣ ਸਾਡੇ ਦਿਨ ਫਿਰ ਪੈਣਗੇ। ਇਸ ਵੇਲੇ ਮੇਰੇ ਮਨ ਵਿਚ ਬਹੁਤ ਸਾਰੀਆਂ ਗਲਾਂ ਅਜੇਹੀਆਂ ਹਨ ਜਿਨਾਂ ਦੇ ਜਾਣੇ ਬਿਨਾਂ ਮਨ ਵਿਆਕੁਲ ਹੋਰਿਹਾ ਹੈ ਜੇ ਤੁਸੀ ਦਸੋ ਤਾਂ............

ਤਾਰਾ–ਓਹ ਕੇਹੜੀਆਂ ਗੱਲਾਂ ਹਨ ਤੁਸੀ ਜੋ ਪੁਛੋਗੀਆਂ ਮੈਂ ਦਸਾਂਗੀ।

ਕਿਸ਼ੋਰੀ–ਮਾਯਾ ਰਾਣੀ ਕੌਣ ਹੈ ਅਰ ਸਾਡੇ ਨਾਲ ਵੈਰ ਕਿਉਂ ਕਰਦੀ ਹੈ ?

ਤਾਰਾ–ਮਾਇਆ ਰਾਣੀ ਜਮਾਨੀਆਂ ਦੀ ਰਾਣੀ ਹੈ, ਜਮਾਨੀਆਂ ਵਿਚ ਇਕ ਬੜਾ ਭਾਰਾ ਤਲਿਸਮ ਹੈ ਜਿਸਦੀ ਬਾਬਤ ਕਹਿੰਦੇ ਹਨ ਕਿ ਕੌਰ ਇੰਦਰ ਜੀਤ ਸਿੰਘ ਤੇ ਅਨੰਦ ਸਿੰਘ ਦੇ ਹਥੋਂ ਟੁਟੇਗਾ। ਪਰ ਮਾਇਆ ਰਾਣੀ ਚਾਹੁੰਦੀ ਹੈ ਕਿ ਓਹ ਤਲਿਸਮ ਨਾ ਟੁਟੇ। ਇਸ ਵਾਸਤੇ ਓਹ ਬਖੇੜਾ ਮਚਾ ਰਹੀ ਹੈ।

ਕਿਸ਼ੋਰੀ–ਅਤੇ ਕਮਲਨੀ ਕੌਣ ਹੈ ? ਮੈਂ ਉਸਦਾ ਨਾਉਂ ਕਈ ਵਾਰੀ ਸੁਣ ਚੁਕੀ ਹਾਂ ਤੇ ਇਹ ਭੀ ਜਾਣਦੀ ਹਾਂ ਕਿ ਓਹ ਸਾਡੀ ਸਹਾਇਤਾ ਕਰ ਰਹੀ ਹੈ।

ਹਾਂ–ਮਾਇਆ ਰਾਣੀ ਦੀਆਂ ਦੋ ਭੈਣਾਂ ਹੋਰ ਹਨ (ਹਾਉਕਾ ਭਰਕੇ) ਇਕ ਤਾਂ ਏਹੋ ਕਮਲਨੀ ਹੈ ਜਿਸਦੇ ਮਕਾਨ

ਵਿਚ ਇਸ ਵੇਲੇ ਤੁਸੀ ਬੈਠੀਆਂ ਹੋ। ਮਾਇਆ ਰਾਣੀ ਦੇ ਚਾਲ ਚਲਨ ਤੋਂ ਗੁਸੇ ਹੋਕੇ ਵੱਖਰੀ ਹੋਗਈ ਹੈ ਅਰ ਦੋਹਾਂ ਕੁਮਾਰਾਂ ਦੀ ਸਹਾਇਤਾ ਕਰ ਰਹੀ ਹੈ। ਦੂਸਰੀ ਭੈਣ ਲਾਡਲੀ ਹੈ ਜੋ ਮਾਇਆ ਰਾਣੀ ਦੇ ਨਾਲ ਰਹਿੰਦੀ ਸੀ ਪਰ ਹੁਣ ਸੁਣਿਆਂ ਹੈ ਕਿ ਓਹ ਭੀ ਮਾਇਆ ਰਾਣੀ ਦਾ ਸਾਥ ਛਡਕੇ ਕਮਲਨੀ ਪਾਸ ਆਗਈ ਹੈ।

ਕਿਸ਼ੋਰੀ—ਰਾਜਾ ਗੋਪਾਲ ਸਿੰਘ ਤੇ ਭੂਤ ਨਾਥ ਕੌਣ ਹੈ ?

ਤਾਰਾ—ਭੂਤ ਨਾਥ ਕਮਲਨੀ ਦਾ ਐਯਾਰ ਹੈ ਅਰ ਰਾਜਾ ਗੋਪਾਲ ਸਿੰਘ ਜੀ ਜਮਾਨੀਆਂ ਦੇ ਰਾਜਾ ਹਨ, ਮਾਇਆ ਰਾਣੀ ਇਨਾਂ ਦੀ ਇਸਤਰੀ ਹੈ, ਪੰਜ ਵਰਹੇ ਹੋਏ ਹਨ ਕਿ ਇਹ ਖਬਰ ਉਡੀ ਸੀ ਕਿ ਰਾਜਾ ਗੋਪਾਲ ਸਿੰਘ ਜੀ ਮਰ ਗਏ ਹਨ, ਏਥੋਂ ਤਕ ਕਿ ਕਮਲਨੀ ਨੂੰ ਭੀ ਸੰਦੇਹ ਨਹੀਂ ਰਿਹਾ ਸੀ। ਕਿਉਂਕਿ ਉਸ ਦੇ ਦੇਖਦਿਆਂ ੨ ਰਾਜਾ ਗੋਪਾਲ ਸਿੰਘ ਦਾ ਸਸਕਾਰ ਕੀਤਾ ਗਿਆ ਸੀ ਹਾਂ ਕੁਛ ਸੰਦੇਹ ਸੀ ਤਾਂ ਇਸ ਗੱਲ ਦਾ ਕਿ ਰਾਜਾ ਗੋਪਾਲ ਸਿੰਘ ਨੂੰ ਜ਼ਹਿਰ ਦਿਤੀ ਗਈ ਹੈ। ਉਸ ਵੇਲੇ ਤੋਂ ਜਮਾਨੀਆਂ ਦਾ ਰਾਜ ਮਾਯਾ ਰਾਣੀ ਕਰਦੀ ਹੈ ਜਦ ਦੋਹਾਂ ਕੁਮਾਰਾਂ ਨੂੰ ਮਾਇਆ ਰਾਣੀ ਨੇ ਕੈਦ ਕਰ ਲਿਆ ਤਾਂ ਕਮਲਨੀ ਉਨਾਂ ਨੂੰ ਛੁਡਾਉਣ ਲਈ ਜਮਾਨੀਆਂ ਗਈ, ਉਸ ਵੇਲੇ ਕਿਸੇ ਤਰਾਂ ਕਮਲਨੀ ਨੂੰ ਪਤਾ ਲਗ ਗਿਆ ਕਿ ਰਾਜਾ ਗੋਪਾਲ ਸਿੰਘ ਜੀ ਵਲੋਂ ਸਾਨੂੰ ਧੋਖਾ ਦਿਤਾ ਗਿਆ ਹੈ ਓਹ ਮੋਏ ਨਹੀਂ ਸਗੋਂ ਕਿਸੇ ਥਾਂ ਕੈਦ ਹਨ। ਕਮਲਨੀ ਨੇ ਬੜੇ ਜਤਨ ਨਾਲ ਉਨਾਂ ਨੂੰ ਕੈਦੋਂ ਛੁਡਾਇਆ, ਪਰ ਰਾਜਾ ਸਾਹਿਬ ਦੀ ਇਹ ਸਲਾਹ ਹੈ ਕਿ ਮੇਰੇ ਛੁਟਣ ਦੀ ਖਬਰ ਅਜੇ ਕਿਸੇ ਨੂੰ ਨਾਂ ਹੋਵੇ ਫੇਰ ਕਿਸੇ

ਸਮੇਂ ਆਪਣਾ ਆਪ ਪਰਗਟ ਕਰਾਂਗੇ। ਮੈਂ ਇਹ ਜੋ ਕੁਛ ਕਿਹ
ਹੈ ਅਤਯੰਤ ਸੰਖੇਪ ਦਸਿਆ ਹੈ ਨਹੀਂ ਤਾਂ ਇਹ ਬੜੀ ਅਨੋਖੀ
ਕਹਾਣੀ ਹੈ, ਜਦ ਮੈਂ ਭੂਤ ਨਾਥ ਦੇ ਮੂੰਹੋਂ ਸੁਣੀ ਸੀ ਤਾਂ ਮੇਰੀ
ਖੁਸ਼ੀ ਤੇ ਹੈਰਾਨੀ ਨਾਲ ਹੋਰ ਹੀ ਦਸ਼ਾ ਹੋਗਈ ਸੀ।

ਕਿਸ਼ੋਰੀ–ਤੁਸੀ ਪੂਰਾ ੨ ਹਾਲ ਕਿਉਂ ਨਹੀਂ ਦਸਦੀ ?
ਕਿਤੇ ਜਾਣਾ ਜੇ ?

ਤਾਰਾ–ਜਾਣਾ ਕਿਥੇ ਹੈ ? ਹਛਾ ਸੁਣੋ, ਤਾਰਾ ਨੇ ਭੂਤ
ਨਾਥ ਦਾ ਸਾਰਾ ਹਾਲ ਦਸਿਆ ਕਿ ਓਹ ਕਿਸ ਤਰਾਂ ਨਾਗਰ ਤੇ
ਮਾਇਆ ਰਾਣੀ ਨੂੰ ਧੋਖਾ ਦੇਕੇ ਉਨਾਂ ਨਾਲ ਮਿਲ ਗਿਆ ਅਰ
ਕਿਸਤਰਾਂ ਕਾਮਨੀ ਨੇ ਕਿਸ਼ੋਰੀ ਨੂੰ ਕੈਦੋਂ ਛੁਡਾਇਆ ਇਹ ਭੀ
ਦਸਿਆ ਕਿ ਅਜੇ ਭੂਤ ਨਾਥ ਹੋਰ ਭੀ ਧੋਖਾ ਦੇਵੇਗਾ ਕਿਉਂਕਿ
ਓਹ ਉਸ ਨਾਲ ਕਰਾਰ ਕਰ ਆਇਆ ਹੈ ਕਿ ਰਾਜਾ ਗੋਪਾਲ
ਸਿੰਘ ਨੂੰ ਜੋ ਤੇਰੀ ਕੈਦੋਂ ਨਸ ਗਿਆ ਹੈ ਮੁੜ ਫੜ ਲਿਆਵਾਂਗ
ਅਰ ਤੂੰ ਆਪਣੇ ਹਥੀਂ ਉਸਨੂੰ ਮਾਰ ਕੇ ਨਸਚਿੰਤ ਹੋ
ਜਾਵੀਂ। ਉਸ ਵੇਲੇ ਬੜਾ ਹੀ ਅਨੰਦ ਹੋਵੇਗਾ ਜਦ ਮਾਇਆ
ਰਾਣੀ ਨੂੰ ਨਿਸਚਾ ਹੋ ਜਾਵੇਗਾ ਕਿ ਕੈਦੋਂ ਛੁਟਣ ਤੇ
ਭੀ ਜੀਉਂਦੇ ਨਹੀਂ ਬਚੇ।

ਤਾਰਾ ਦੇ ਮੂੰਹੋਂ ਭੂਤਨਾਥ ਦਾ ਹਾਲ ਸੁਣਕੇ ਕਿਸ਼ੋਰੀ ਤੇ
ਕਾਮਨੀ ਨੂੰ ਬੜਾ ਹੀ ਅਸਚਰਜ ਹੋਇਆ, ਦੇਰ ਚਿਰ ਤਕ ਉਸ
ਦੀਆਂ ਗੱਲਾਂ ਕਰਦੀਆਂ ਰਹੀਆਂ। ਅੰਤ ਵਿਚ ਕਿਸ਼ੋਰੀ ਨੇ ਤਾਰ
ਨੂੰ ਕਿਹਾ ਜਿਸ ਵੇਲੇ ਰਾਜਾ ਗੋਪਾਲ ਸਿੰਘ ਨੇ ਸਾਨੂੰ ਤੁਹਾਡੇ
ਸਪੁਰਦ ਕੀਤਾ ਸੀ ਉਸ ਵੇਲੇ ਤੁਸਾਂ ਕਿਹਾ ਸੀ ਕਿ "ਇਨਾਂ ਦੇ
ਵਾਸਤੇ ਬਹੁਤ ਚਿਰ ਤਕ ਮੈਨੂੰ ਰੋਹਤਾਸ ਗੜ੍ਹ ਦੇ ਕਿਲੇ ਵਿ

ਲੁਕ ਕੇ ਰਹਿਣਾ ਪਿਆ।" ਇਹ ਕੀ ਗੱਲ ਹੈ, ਕੀ ਤੁਸੀ ਭੀ ਉਸ ਵੇਲੇ ਉਥੇ ਸੀ ਜਦ ਮੈਂ ਰੋਹਤਾਸਗੜ ਆਪਣੀ ਬਿਪਤਾ ਦੇ ਦਿਨ ਕਟਦੀ ਸੀ ? ਜੇ ਤੁਸੀ ਓਥੇ ਸੀ ਤਾਂ ਲਾਲੀ, ਕੁੰਦਨ ਦਾ ਹਾਲ ਭੀ ਤੁਹਾਨੂੰ ਮਲੂਮ ਹੋਵੇਗਾ।

ਕਿਸ਼ੋਰੀ ਦੀਆਂ ਗੱਲਾਂ ਦਾ ਕੁਛ ਉਤ੍ਰ ਤਾਰਾ ਦੇਣ ਹੀ ਲੱਗੀ ਸੀ ਕਿ ਓਹ ਇਕ ਆਵਾਜ਼ ਸੁਣਕੇ ਘਬਰਾ ਗਈ ਅਰ ਓਹ ਉਸ ਪੁਤਲੀ ਵਲ ਦੇਖਣ ਲਗ ਪਈ ਜੋ ਛਤ ਦੇ ਇਕ ਚਬੂਤਰੇ ਪਰ ਸਿਰ ਦੇ ਭਾਰ ਖੜੀ ਸੀ।

ਪਾਠਕਾਂ ਨੂੰ ਇਸ ਮਕਾਨ ਦਾ ਨਕਸ਼ਾ ਯਾਦ ਹੋਵੇਗ ਕਿਉਂਕਿ ਸੰਤਤ ਦੇ ਤੀਸਰੇ ਹਿੱਸੇ ਵਿਚ ਅਸੀ ਪੁਤਲੀਆਂ ਦਾ ਹਾਲ ਲਿਖ ਆਏ ਹਾਂ। ਇਸ ਵੇਲੇ ਤਾਰਾ ਨੇ ਉਸ ਪੁਤਲੀ ਨੂੰ ਬੜੇ ਜ਼ੋਰ ਨਾਲ ਨਚਦਿਆਂ ਦੇਖਿਆ ਅਰ ਘਬਰਾ ਕੇ ਉਠ ਖਲੋਤੀ ਅਰ ਕਹਿਣ ਲੱਗੀ ਹਾਇ ! ਹਾਇ !! ਹੁਣ ਸਾਡੀ ਜਾਨ ਬਚਦੀ ਨਜ਼ਰ ਨਹੀਂ ਆਉਂਦੀ ! ਭੈਣ ਕਮਲਨੀ ਪਤਾ ਨਹੀਂ ਜੋ ਇਸ ਵੇਲੇ ਤੂੰ ਕਿਥੇ ਹੈਂ ? ਹਾਇ ਹੁਣ ਮੈਂ ਕੀ ਕਰਾਂ ?

## ਛੇਵਾਂ ਕਾਂਡ

ਅਸੀ ਪਿਛੇ ਕਿਸੇ ਕਾਂਡ ਵਿਚ ਲਿਖ ਆਏ ਹਾਂ ਕਿ ਤਲਿਸਮੀ ਦਰੋਗੇ ਵਾਸਤੇ ਜਦ ਨਾਗਰ ਤੇ ਮਾਯਾਰਾਣੀ ਵਿਚ ਲੜਾਈ ਹੋਰਹੀ ਸੀ ਤਾਂ ਦਾ ਬਚਾਕੇ ਬੇਈਮਾਨ ਦਰੋਗਾ ਓਥੋਂ ਨੱਸ ਗਿਆ ਸੀ ਫੇਰ ਮਾਯਾ ਰਾਣੀ ਭੀ ਨਾਗਰ ਦੇ ਧਮਕਾਉਣ ਨਾਲ ਡਰਕੇ ਓਥੋਂ ਚਲੀ ਗਈ।

ਭਾਵੇਂ ਮਾਯਾ ਰਾਣੀ ਤੇ ਦਰੋਗੇ ਵਿਚ ਲੜਾਈ ਹੋਗਈ ਸੀ ਪਰ ਸੂਲਾ ਹੁੰਦਿਆਂ ਭੀ ਕੁਛ ਚਿਰ ਨ ਲੱਗਾ ਚੋਰ, ਬਦਮਾਸ਼ ਲੋਕ ਤੇ ਹੋਰ ਭੀ ਕੁਕਰਮੀ ਲੋਕ ਕਦੀ ੨ ਆਪਸ ਵਿਚ ਏਥੋਂ ਤਕ ਲੜ ਪੈਂਦੇ ਹਨ ਕਿ ਇਕ ਦੂਸਰੇ ਦੇ ਲਹੂ ਦੇ ਤਿਹਾਏ ਹੋਜਾਂਦੇ ਹਨ ਅਰ ਮਾਰ ਕੁੱਟ ਤਕ ਸਮਾਂ ਆ ਜਾਂਦਾ ਹੈ ਪਰ ਫੇਰ ਛੇਤੀ ਆਪਸ ਵਿਚ ਮੰਨ ਭੀ ਪੈਂਦੇ ਹਨ। ਇਸਦਾ ਕਾਰਨ ਏਹ ਹੈ ਕਿ ਭੈੜੇ ਲੋਕਾਂ ਵਿਚ ਮਾਨ ਮਰਯਾਦਾ ਤੇ ਲੱਜਿਆ ਨਹੀਂ ਹੁੰਦੀ ਉਨਾਂ ਨੂੰ ਇਸ ਗੱਲ ਦੀ ਵਿਚਾਰ ਹੀ ਨਹੀਂ ਹੁੰਦੀ ਕਿ "ਫਲਾਣੇ ਨੇ ਮੈਨੂੰ ਮੇਹਣਾ ਦਿਤਾ ਸੀ, ਬੋਲੀ ਮਾਰੀ ਸੀ ਜਾਂ ਫਲਾਣੇ ਨੇ ਮੇਰੀ ਬੇਇੱਜ਼ਤੀ ਕੀਤੀ ਸੀ ਉਸ ਨਾਲ ਕਦੇ ਨਹੀਂ ਬੋਲਣਾ ਜਾਂ ਉਸਦੇ ਮੱਥੇ ਨਹੀਂ ਲੱਗਣਾ।" ਇਸੇ ਹੀ ਕਾਰਨ ਮਾਯਾ ਰਾਣੀ ਤੇ ਦਰੋਗੇ ਦੀ ਮੰਨ ਮਨੌਤੀ ਹੋਗਈ ਅਰ ਰਾਜਾ ਬੀਰੇਂਦ੍ਰ ਸਿੰਘ ਤੇ ਉਨਾਂ ਦੀ ਕੁਲ ਦੇ ਦੁਰਭਾਗ ਦੇ ਬ੍ਰਿਛ ਨੂੰ ਫੇਰ ਫਲ ਫੂਲ ਲੱਗਣ ਲੱਗ ਪਏ ਜੋ ਅੱਗੇ ਲਿਖੀਆਂ ਮਾਯਾ ਰਾਣੀ ਤੇ ਦਰੋਗੇ ਦੀਆਂ ਗੱਲਾਂ ਤੋਂ ਮਲੂਮ ਹੋਵੇਗਾ।

ਜਿਸ ਵੇਲੇ ਨਾਗਰ ਦੀ ਘੁਰਕੀ ਨਾਲ ਡਰਕੇ ਮਾਯਾਰਾਣੀ ਕੁਛ ਸੋਚਦੀ ਵਿਚਾਰਦੀ ਫਾਟਕੋਂ ਬਾਹਰ ਨਿਕਲੀ ਤਾਂ ਗੰਗਾ ਵਲ ਤੁਰ ਪਈ। ਥੋੜੀ ਹੀ ਦੂਰ ਗਈ ਹੋਵੇਗੀ ਕਿ ਤਲਿਸਮੀ ਦਰੋਗਾ ਮਿਲ ਪਿਆ ਜੋ ਨੱਕ ਵਢਾ ਕੇ ਰੋਂਦਾ ਕਲਪਦਾ ਗੰਗਾ ਵਲ ਜਾ ਰਿਹਾ ਸੀ। ਦਰੋਗੇ ਨੂੰ ਜਦ ਕਿਸੇ ਦੇ ਆਪਣੇ ਪਿਛੇ ਆਉਣ ਦਾ ਖੜਾਕ ਹੋਇਆ ਤਾਂ ਓਹ ਖਲੋ ਗਿਆ, ਮੁੜਕੇ ਦੇਖਿਆ ਤਾਂ ਮਾਯਾ ਰਾਣੀ ਦਿੱਸੀ ਭਾਵੇਂ ਉਸ ਵੇਲੇ ਹਨੇਰਾ ਸੀ ਪਰ ਇਨਾਂ ਦੋਹਾਂ ਨੇ ਇਕ ਦੂਜੇ ਨੂੰ ਪਛਾਣ ਲਿਆ। ਮਾਯਾਰਾਣੀ

ਦੌੜਕੇ ਦਰੋਗੇ ਦੇ ਪੈਰਾਂ ਤੇ ਡਿਗ ਪਈ ਅਰ ਆਪਣੇ ਹੰਝੂਆਂ ਨਾਲ ਉਸ ਨੀਚ ਦੇ ਪੈਰ ਧੋਂਦੀ ਹੋਈ ਬੋਲੀ ਦਰੋਗਾ ਸਾਹਿਬ! ਸੱਚ ਮੁਚ ਆਪਦੀ ਬੜੀ ਬੇਇੱਜ਼ਤੀ ਹੋਈ ਹੈ ਆਪ ਮੇਰੇ ਤੇ ਗੁੱਸੇ ਹੋ ਗਏ ਹੋ, ਪਰ ਮੈਂ ਸੌਂਹ ਖਾਕੇ ਆਖ਼ਦੀ ਹਾਂ ਕਿ ਇਸ ਵਿਚ ਮੇਰਾ ਕੋਈ ਦੋਸ਼ ਨਹੀਂ ਹੈ ਆਪ ਮੇਰੀ ਥੋੜੀ ਜੇਹੀ ਗੱਲ ਸੁਣ ਲਵੋ ਫੇਰ ਭੀ ਜੇ ਆਪਦਾ ਮਨ ਮੇਰਾ ਦੋਸ਼ ਮੰਨੇ ਤਾਂ ਜੋ ਡੰਡ ਮੇਰੇ ਯੋਗ ਹੋਵੇ ਮੈਨੂੰ ਦੇਵੋ ਮੈਂ ਪ੍ਰਣ ਕਰਦੀ ਹਾਂ ਕਿ ਜੇ ਆਪ ਆਪਣੇ ਮੂੰਹੋਂ ਇਹ ਕਹਿ ਦੇਵੋ ਗੇ ਕਿ ਇਹ ਸਭ ਤੇਰਾ ਦੋਸ਼ ਹੈ, ਤਾਂ ਮੈਂ ਆਪਣੇ ਹਥੀ ਆਪਣਾ ਢਿਡ ਪਾੜਕੇ ਮਰਜਾਵਾਂ ਗੀ। ਮੈਂ ਆਪ ਨੂੰ ਗੁਸੇ ਕਰਕੇ ਸੰਸਾਰ ਵਿਚ ਨਹੀਂ ਰਹਿਣਾ ਚਾਹੁੰਦੀ ਕਿਉਂਕਿ ਆਪਦੇ ਬਿਨਾਂ ਹੋਰ ਕੋਈ ਮੇਰਾ ਸਹਾਇਕ ਸੰਸਾਰ ਵਿੱਚ ਨਹੀਂ ਹੈ ਜੇ ਆਪ ਹੀ ਗੁਸੇ ਰਹੇ ਤਾਂ ਮੈਂ ਇਸ ਜੀਊਣ ਪਾਸੋਂ ਮਰਨਾ ਚੰਗਾ ਸੰਮਝਦੀ ਹਾਂ।

ਦਰੋਗਾ—ਭਾਵੇਂ ਮੇਰਾ ਮਨ ਅਜੇ ਤਕ ਉਗਾਹੀ ਦੇ ਰਿਹਾ ਹੈ ਕਿ ਅਜ ਤੂੰ ਹੀ ਮੇਰੇ ਨਾਲ ਦਗਾ ਕੀਤਾ ਹੈ, ਤੂੰ ਹੀ ਮੇਰਾ ਨਕ ਵੱਢਿਆ ਤੇ ਬੇਇੱਜ਼ਤੀ ਕੀਤੀ ਹੈ ਪਰ ਜਦ ਤੂੰ ਮੇਰੇ ਪੈਰਾਂ ਤੇ ਡੰਗ ਕੇ ਆਪਣੀ ਨਿਰਦੋਸ਼ਤਾ ਸਿੱਧ ਕਰਨਾ ਚਾਹੁੰਦੀ ਹੈ ਤਾਂ ਮੈਨੂੰ ਭੀ ਉਚਿਤ ਹੈ ਕਿ ਮੈਂ ਤੇਰੀਆਂ ਗੱਲਾਂ ਸੁਣ ਲਵਾਂ ਅਰ ਫੇਰ ਜਿਸਦਾ ਦੋਸ਼ ਹੋਵੇ ਓਸਨੂੰ ਦੰਡ ਦੇਵਾਂ।

ਮਾਯਾ:—(ਖੜੀ ਹੋਕੇ ਅਰ ਹਥ ਜੋੜਕੇ) ਬੱਸ ਬੱਸ ਮੈਂ ਭੀ ਏਹੋ ਚਾਹੁੰਦੀ ਹਾਂ।

ਦਰੋਗਾ—ਹਛਾ ਹੁਣ ਏਥੇ ਖਲੋਣਾ ਨਹੀਂ ਗੰਗਾ ਪਾਰ ਚੱਲਕੇ ਇਕਾਂਤ ਵਿਚ ਤੇਰੀਆਂ ਗੱਲਾਂ ਸੁਣਾਂ ਗੇ।

ਮਾਯਾ:-ਠੀਕ ਮੇਰੀ ਭੀ ਏਹੋ ਮਰਜੀ ਹੈ। ਇਹ ਕਹਿਕੇ ਦੋਵੇਂ ਓਥੋਂ ਤੁਰਕੇ ਗੰਗਾ ਪਾਰ ਪਹੁੰਚੇ, ਓਥੇ ਦਰੋਗੇ ਨੇ ਚੰਗੀ ਤਰਾਂ ਨੱਕ ਧੋਕੇ ਬਟੂਏ ਵਿਚੋਂ ਮਲ੍ਹਮ ਕੱਢਕੇ ਲਾਈ ਫੇਰ ਅੱਧਕੁ ਕੋਹ ਦੂਰ ਇਕ ਪਿੰਡ ਵਿਚ ਜਾਕੇ ਦੋ ਘੋੜੇ ਦੇਖੇ ਮਾਯਾ ਰਾਣੀ ਨੂੰ ਪੁਛਿਆ ਤੇਰੇ ਪਾਸ ਕੁਛ ਰੁਪੈ ਜਾਂ ਮੋਹਰਾਂ ਹਨ, ਮਾਯਾ ਰਾਣੀ ਨੇ ਕਿਹਾ ਹਾਂ ਕੁਛ ਮੋਹਰਾਂ ਤੇ ਜਵਾਹਰਾਤ ਹੈ ਜੋ ਆਉਂਦੀ ਹੋਈ ਲੈ ਆਈ ਹਾਂ ਇਹ ਲੈ ਲਵੋ। ਦਰੋਗੇ ਨੇ ਕੁਛ ਮੋਹਰਾਂ ਲੈਕੇ ਦੋ ਘੋੜੇ ਸਾਜ ਸਮੇਤ ਮੁਲ ਲੈ ਆਂਦੇ ਅਰ ਦੋਵੇਂ ਘੋੜਿਆਂ ਤੇ ਸਵਾਰ ਹੋਕੇ ਤੇਜੀ ਨਾਲ ਦੱਖਣ ਵਲ ਤੁਰ ਪਏ। ਦੇਖਣ ਤੋਂ ਮਲੂੰਮ ਹੁੰਦਾ ਸੀ ਕਿ ਇਨਾਂ ਨੂੰ ਆਪਣੇ ਘੋੜਿਆਂ ਦੇ ਮਰਨ ਜੀਊਣ ਦੀ ਕੁਛ ਪ੍ਵਾਹ ਨਹੀਂ। ਇਕ ਸੰਘਣੇ ਬਣ ਵਿਚ ਪਹੁੰਚ ਕੇ ਘੋੜਿਆਂ ਦੀ ਚਾਲ ਰੋਕ ਕੇ ਗਲਾਂ ਕਰਨ ਲਗ ਪਏ।

ਦਰੋਗਾ-ਹੁਣ ਅਸੀਂ ਅਜੇਹੀ ਥਾਂ ਆ ਪਹੁੰਚੇ ਹਾਂ ਜਿਥੇ ਸਾਨੂੰ ਕੋਈ ਡਰ ਨਹੀਂ ਹੁਣ ਜੋ ਕੁਛ ਤੂੰ ਕਹਿਣਾ ਹੈ ਸੋ ਆਖ।

ਮਾਯਾ:-ਪਹਿਲਾਂ ਮੈਂ ਆਪਣਾ ਸਾਰਾ ਹਾਲ ਸੁਣਾਉਣਾ ਚਾਹੁੰਦੀ ਹਾਂ ਜਿਸ ਨੂੰ ਸੁਣਕੇ ਆਪ ਨੂੰ ਨਿਸਚਾ ਹੋ ਜਾਵੇਗਾ ਕਿ ਮੈਂ ਨਿਰਦੋਸ਼ ਹਾਂ।

ਦਰੋਗਾ-ਤੂੰ ਜੋ ਕੁਛ ਕਹੇਂ ਮੈਂ ਸੁਣਨ ਨੂੰ ਤਿਆਰ ਹਾਂ।

ਮਾਯਾ ਰਾਣੀ ਨੇ ਸਿਲ ਸਿਲੇ ਵਾਰ ਆਪਣਾ ਸਾਰਾ ਹਾਲ ਦਸਿਆ ਜੇਹਾਕੁ:-ਤੇਜ ਸਿੰਘ ਦਾ ਪਾਗਲ ਬਣਕੇ ਤਲਿਸਮੀ ਬਾਗ ਵਿਚ ਆਉਣਾ, ਚੰਡੂਲ ਦਾ ਪਹੁੰਚਣਾ, ਰਾਜਾ ਗੋਪਾਲ ਸਿੰਘ ਦਾ ਕੈਦੋਂ ਛੁਟਣਾ, ਨਾਗਲੀ ਦਾ ਚਲੀ ਜਾਣਾ,

ਧਨ ਪਤ ਦਾ ਕੈਦ ਹੋਣਾ, ਆਪਣਾ ਨਸਣਾ, ਤਲਿਸਮ ਦਾ ਹਾਲ
ਸੁਰੰਗ ਵਿਚ ਰਾਜਾ ਗੋਪਾਲ ਸਿੰਘ, ਲਾਡਲੀ, ਕਮਲਨੀ, ਭੂਤ
ਨਾਥ ਤੇ ਦੇਵੀ ਸਿੰਘ ਦਾ ਮਿਲਨਾ, ਨਕਲੀ ਦਰੋਗੇ ਦਾ ਮਿਲਣਾ
ਅਰ ਧੋਖਾ ਦੇਣਾ ਆਦਿਕ ਜੋ ਕੁਛ ਹੋਯਾ ਸੀ ਸੱਚ ਸੱਚ
ਦੱਸਿਆ, ਫੇਰ ਨਕਲੀ ਦਰੋਗੇ ਦੀ ਚਿਠੀ
ਪੜ੍ਹਕੇ ਸੁਣਾਈ ਅੰਤ ਵਿਚ ਅਸਲੀ ਦਰੋਗੇ ਵਲੋਂ ਧੋਖਾ ਖਾਣਦਾ
ਹਾਲ ਕੁਛ ਝੂਠ ਸੱਚ ਰਲਾਕੇ ਦਸਿਆ ਜਿਸ ਨੂੰ ਬੜੇ ਧਿਆਨ
ਨਾਲ ਸੁਣਕੇ ਦਰੋਗਾ ਸਾਹਿਬ ਨੇ ਕਿਹਾ ਹੁਣ:-ਮੈਨੂੰ ਨਿਸਚਾ ਹੋ
ਗਿਆ ਕਿ ਜੋ ਕੁਛ ਕੀਤਾ ਹੈ ਦੁਸ਼ਟਾ ਨਾਗਰ ਨੇ ਕੀਤਾ ਹੈ, ਅਰ
ਤੈਥੋਂ ਜੋ ਕੁਛ ਹੋਇਆ ਹੈ ਓਹ ਧੋਖੇ ਵਿਚ ਹੋਇਆ ਹੈ ਪਰ ਮੈਨੂੰ
ਇਹ ਸੁਣਕੇ ਬੜਾ ਦੁਖ ਹੋਇਆ ਹੈ ਕਿ ਅਜ ਤਕ ਤੂੰ ਮੈਥੋਂ
ਗੋਪਾਲ ਸਿੰਘ ਵਾਲਾ ਭੇਤ ਲੁਕਾਈ ਰਖਿਆ।

ਮਾਯਾ:-ਹਾਂ ਇਹ ਮੇਰਾ ਅਪ੍ਰਾਧ ਹੈ ਪਰ ਹੁਣ ਪੁਰਾਣਾ
ਹੋਗਿਆ ਹੈ ਅਰ ਧੋਖੇ ਨਾਲ ਲੱਛਮੀ ਦੇਵੀ ਦਾ ਭੇਤ ਖੁਲ ਜਾਣ
ਕਰਕੇ ਹੁਣ ਓਹ ਖਿਮਾ ਦੇ ਯੋਗ ਹੋਗਿਆ ਹੈ। ਹੁਣ ਜੇ ਆਪ
ਇਸ ਅਪ੍ਰਾਧ ਨੂੰ ਭੁਲਾਕੇ ਇਸਤੋਂ ਬਚਣ ਦਾ ਉਪਾਇ ਨਹੀਂ
ਕਰੋਗੇ ਤਾਂ ਮੇਰੀ ਤੇ ਆਪਦੀ ਦੋਹਾਂ ਦੀ ਬੜੀ ਦੁਰਦਿਸ਼ਾ ਹੋਵੇਗੀ
ਮੈਂ ਫੇਰ ਭੀ ਢੀਠ ਹੋਕੇ ਆਖਦੀ ਹਾਂ ਕਿ ਮੇਰਾ ਤੇ ਆਪਦਾ
ਅਪ੍ਰਾਧ ਇਕੋ ਜੇਹਾ ਹੈ।

ਦਰੋਗਾ—ਠੀਕ ਹੈ ਹਛਾ ਮੈਂ ਤੇਰਾ ਅਪ੍ਰਾਧ ਖਿਮਾ ਕਰਦਾ
ਹਾਂ ਕਿਉਂਕਿ ਤੂੰ ਸਭ ਕੁਛ ਸਚੋ ਸੱਚ ਆਖ ਦਿਤਾ ਹੈ, ਅਰ ਮੈਨੂੰ
ਨਿਸਚਾ ਹੋਗਿਆ ਹੈ ਕਿ ਹਰਾਮ ਜ਼ਾਦੀ ਨਾਗਰ.....................

ਮਾਯਾ:-(ਆਪਣਾ ਘੋੜਾ ਦਰੋਗੇ ਦੇ ਪਾਸ ਲੈ ਜਾਕੇ ਤੇ

ਦਰੋਗੇ ਦੇ ਪੈਰਾਂ ਨੂੰ ਹੱਥ ਲਾਕੇ) ਨਿਰੀ ਖਿਮਾ ਹੀ ਨਹੀਂ ਸਗੋਂ
ਉੱਦਮ ਕਰੋ ਕਿ ਰਾਜਾ ਗੋਪਾਲ ਸਿੰਘ, ਬੀਰੇਂਦ੍ਰ ਸਿੰਘ, ਉਸਦੇ
ਦੋਵੇਂ ਪੁਤ੍ਰ ਤੇ ਏਯਾਰ ਫੜਕੇ ਸੰਸਾਰ ਤੋਂ ਵਿਦਾ ਕੀਤੇ ਜਾਣ।

ਦਰੋਗਾ—ਹਾਂ ਹਾਂ ਏਸੇ ਹੀ ਤਰਾਂ ਹੋਵੇਗਾ ਇਸਦੇ ਵਾਸਤੇ
ਮੈਂ ਬਹੁਤ ਸੋਹਣਾ ਪ੍ਰਬੰਧ ਕਰਾਂਗਾ ਪਰ ਇਸ ਕੰਮ ਵਿਚ ਰੁਪੈ ਦੀ
ਬੜੀ ਲੋੜ ਹੈ।

ਮਾਯਾ—ਰੁਪੈ ਪੈਸੇ ਵਲੋਂ ਆਪ ਚਿੰਤਾ ਨ ਕਰੋ ਇਸ
ਵੇਲੇ ਮੇਰੇ ਪਾਸ ਲਖਾਂ ਰੁਪਜਾਂ ਦੇ ਜਵਾਹਰਾਤ ਹਨ, ਅਰ ਦੇਵ
ਗੜੀ ਦਾ ਖਜਾਨਾ ਭੀ ਮੇਰੇ ਹੀ ਪਾਸ ਹੈ ਉਸਦਾ ਕੁਛ ਭੀ ਪਤਾ
ਗੋਪਾਲ ਸਿੰਘ ਨੂੰ ਨਹੀਂ।

ਦਰੋਗਾ—(ਹੈਰਾਨੀ ਨਾਲ) ਦੇਵਗੜੀ ਕੇਹੀ? ਮੈਨੂੰ ਤਾਂ ਕੁਛ
ਪਤਾ ਨਹੀਂ।

ਮਾਯਾ:—ਵਾਹਵਾ ਆਪ ਨਹੀਂ ਜਾਣਦੇ? ਆਪਨੇ ਹੀ ਤਾਂ
ਓਹ ਮਕਾਨ ਧਨ ਪਤ ਨੂੰ ਦਿਤਾ ਸੀ।

ਦਰੋਗਾ—ਓਹੋ! ਦੇਵਗੜੀ ਨਹੀਂ ਸ਼ਿਵਗੜੀ ਕਹੋ।

ਮਾਯਾ:—ਹਾਂ ਹਾਂ ਸ਼ਿਵਗੜੀ! ਮੈਂ ਭੁਲ ਗਈ ਸੀ ਉਸ
ਵਿੱਚ ਬਹੁਤ ਧਨ ਹੈ ਅਰ ਜੋ ਕੁਛ ਮੈਂ ਧਨਪਤ ਨੂੰ ਦਿਤਾ ਸੀ
ਓਹ ਭੀ ਓਥੇ ਹੀ ਹੈ ਓਹ ਵਿਚਾਰਾ ਤਾਂ ਕੈਦ ਹੀ ਹੋਗਿਆ ਕੱਢ
ਦਾ ਕੌਣ?

ਦਰੋਗਾ—ਹਾਂ ਓਥੇ ਬਹੁਤ ਧਨ ਹੈ, ਪਰ ਮੈਨੂੰ ਭੀ ਤੂੰ
ਖਾਲੀ ਹੱਥ ਨ ਜਾਣੀ?

ਮਾਯਾ:—ਹੁਣ ਆਪ ਕਿਥੇ ਜਾ ਰਹੇ ਹੋ ਘੋੜੇ ਬਹੁਤ ਥਕ
ਗਏ ਹਨ?

ਦਰੋਗਾ—ਹੁਣ ਅਸਾਂ ਬਹੁਤ ਦੂਰ ਨਹੀਂ ਜਾਣਾ (ਉਂਗਲ ਨਾਲ) ਔਹ ਸਾਹਮਣੇ ਜੋ ਪਹਾੜੀ ਹੈ ਓਸੇ ਦੇ ਉਪਰ ਮੇਰਾ ਗੁਰ ਭਾਈ ਇੰਦ੍ਰ ਦੇਵ ਰਹਿੰਦਾ ਹੈ ਹੁਣ ਅਸੀਂ ਓਥੇ ਹੀ ਜਾਂਵਾਂ ਗੇ।

ਮਾਯਾਃ—ਹਾਂ ਹੁਣ ਯਾਦ ਆਇਆ ਆਪਨੇ ਕਈ ਵਾਰੀ ਇਨਾਂ ਦੀ ਗੱਲ ਕੀਤੀ ਹੈ, ਅਰ ਕਿਹਾ ਹੈ ਕਿ ਓਹ ਬੜੇ ਹੀ ਚਲਾਕ ਤੇ ਪ੍ਰਤਾਪੀ ਹਨ ਇਕ ਵਾਰੀ ਆਪਨੇ ਇਹ ਭੀ ਕਿਹਾ ਸੀ ਕਿ ਓਹ ਭੀ ਕਿਸੇ ਤਲਿਸਮ ਦੇ ਦਰੋਗੇ ਹਨ।

ਦਰੋਗਾ—ਹਾਂ ਅਰ ਮੈਨੂੰ ਇਸਦਾ ਬਹੁਤ ਭਰੋਸਾ ਹੈ ਇਸੇ ਦੇ ਪਿਛੇ ਮੈਂ ਆਪਣੇ ਆਪਨੂੰ ਵਡੇ ਤੋਂ ਵਡੇ ਰਾਜੇ ਤੋਂ ਵਧੀਕ ਸਮਝਦਾ ਹਾਂ ਏਸੇ ਦੀ ਕ੍ਰਿਪਾ ਨਾਲ ਬੀਰੇਂਦ੍ਰ ਸਿੰਘ ਦੀ ਕੈਦੋਂ ਨਿਕਲਕੇ ਸੁਤੰਤ੍ਰਤਾ ਨਾਲ ਫਿਰ ਰਿਹਾ ਹਾਂ, ਇਸਦਾ ਹਾਲ ਮੈਂ ਫੇਰ ਕਦੇ ਤੈਨੂੰ ਦਸਾਂਗਾ ਬੜਾ ਚਾਲਾਕ ਏਯਾਰ ਤੇ ਮਹਾਂ ਬੁਧੀਵਾਨ ਅਰ ਏਯਾਸ਼ ਆਦਮੀ ਹੈ।

ਮਾਯਾਃ—ਅਵਸਥਾ ਵਿਚ ਆਪਤੋਂ ਵਡੇ ਹਨ ਕਿ ਛੋਟੇ ?

ਦਰੋਗਾ—ਓਹ ! ਬਹੁਤ ਛੋਟਾ ਹੈ ਸਗੋਂ ਅਜੇ ਤਾਂ ਜਵਾਨ ਮੁੰਡਾ ਹੈ, ਸਰੀਰ ਦਾ ਤਕੜਾ ਹੈ ਉਸਦੇ ਰਹਿਣ ਦਾ ਅਸਥਾਨ ਭੀ ਬੜਾ ਹੀ ਵਚਿਤ੍ਰ ਤੇ ਸੁੰਦਰ ਹੈ, ਮੇਰੇ ਵਾਂਗ ਫਕੀਰੀ ਭੇਸ ਵਿਚ ਨਹੀਂ ਰਹਿੰਦਾ ਸਗੋਂ ਅਮੀਰੀ ਠਾਠ ਵਿਚ ਰਹਿੰਦਾ ਹੈ।

ਦਰੋਗੇ ਦੀਆਂ ਗਲਾਂ ਸੁਣਕੇ ਮਾਯਾ ਰਾਣੀ ਨੂੰ ਇਕ ਪ੍ਰਕਾਰ ਦੀ ਆਸ਼ਾ ਹੋ ਗਈ ਉਸਦੀਆਂ ਅਖਾਂ ਵਿਚ ਚਮਕ ਤੇ ਗਲਾਂ ਤੇ ਲਾਲੀ ਆ ਗਈ ਫੇਰ ਓਹ ਬੋਲੀ:—ਇਹ ਆਪਦੀ ਕ੍ਰਿਪਾ ਹੈ ਕਿ ਅਜੇਹੀ ਭੈੜੀ ਦਸ਼ਾ ਤੇ ਪਹੁੰਚਣ ਤੇ ਭੀ ਮੈਂ ਫੇਰ ਕਿਸੇ ਤਰਾਂ ਨਿਰਾਸ ਨਹੀਂ ਹੋ ਸਕਦੀ।

ਦਰੋਗਾ—ਜਦ ਤਕ ਮੈਂ ਜੀਊਂਦਾ ਹਾਂ ਅਰ ਤੇਰੇ ਤੇ ਖੁ
ਹਾਂ ਤੂੰ ਕਿਸੇ ਤਰਾਂ ਨਿਰਾਸ ਨਹੀਂ ਹੋ ਸਕਦੀ ਪਰ ਸ਼ੋਕ ਕਿ
ਅਜੇ ਤਿੰਨ ਚਾਰ ਹੀ ਦਿਨ ਹੋਏ ਹਨ ਕਿ ਇੰਦ੍ਰਦੇਵ ਏ ਪਾਸੋ
ਤੈਨੂੰ ਲੱਭਣ ਗਿਆ ਸਾਂ ਅਜ ਮੇਰਾ ਨੱਕ ਵੱਢਿਆ ਹੋਇਆ
ਵੇਖੇਗਾ ਤਾ ਕੀ ਕਹੇਗਾ ?

ਮਾਯਾ:—ਹਾਂ ਜਦ ਤੁਹਾਡੇ ਮੂੰਹੋਂ ਸੁਣਨਗੇ ਕਿ ਇਹ
ਨਾਗਰ ਦਾ ਦੋਸ਼ ਹੈ ਤਾਂ ਓਨਾਂ ਨੂੰ ਬੜਾ ਹੀ ਕ੍ਰੋਧ ਆਵੇਗਾ।

ਦਰੋਗਾ—ਕ੍ਰੋਧ ਕੀ ? ਤੂੰ ਵੇਖੇਂਗੀ ਕਿ ਓਹ ਤੁਰਤ
ਨਾਗਰ ਨੂੰ ਫੜ ਮੰਗਵਾਏਗਾ। ਲੈ ਹੁਣ ਅਸੀਂ ਟਿਕਾਣੇ ਆ
ਪਹੁੰਚੇ ਹਾਂ ਸਾਨੂੰ ਉਤਰਨਾ ਚਾਹੀਦਾ ਹੈ।

ਓਥੇ ਇਕ ਛੋਟੀ ਜੇਹੀ ਪਹਾੜੀ ਸੀ ਜਿਸਦੀ ਪਿਠ
ਵਲ ਵਡੇ ੨ ਪਹਾੜ ਸਨ ਇਹ ਦੋਵੇਂ ਉਸ ਪਹਾੜੀ ਦੇ ਹੇਠ
ਉਤਰ ਖਲੋਤੇ, ਘੋੜਿਆਂ ਨੂੰ ਲੰਮੀਆਂ ਵਾਗਾਂ ਨਾਲ ਬੰਨਕੇ
ਬ੍ਰਿਛਾਂ ਨਾਲ ਬੰਨ ਦਿਤਾ ਅਰ ਆਪ ਦੋਵੇਂ ਪਹਾੜੀਤੇਚੜ੍ਹਨ ਲੱ
ਉੱਪਰ ਚੜ੍ਹਨ ਲਈ ਕੋਈ ਚੰਗੀ ਪਗਡੰਡੀ ਨਾ ਹੋਣ ਦੇ ਕਾਰਨ
ਇਨਾਂ ਨੂੰ ਘੰਟਾ ਭਰ ਲਗ ਗਿਆ।

ਜਦ ਇਹ ਦੋਵੇਂ ਪਹਾੜੀ ਦੇ ਉੱਪਰ ਪਹੁੰਚੇ ਤਾਂ ਮਾਇਆ
ਰਾਣੀ ਨੇ ਦੇਖਿਆ ਕਿ ਸਾਹਮਣੇ ਪਾਸੇ ਜਿਥੋਂ ਤਕ ਨਜ਼ਰ
ਦੇਖਦੀ ਹੈ ਪਹਾੜ ਹੀ ਪਹਾੜ ਹਨ ਅਰ ਇਹ ਓਹ ਬਿੰਕਸਾਰ
ਪਹਾੜ ਹੈ ਜੋ ਸੈਂਕੜੇ ਕੋਹਾਂ ਤਕ ਪਸਰਿਆ ਹੋਇਆ ਹੈ ਇਹ
ਥਾਂ (ਜਿਥੇ ਮਾਇਆ ਰਾਣੀ ਖਲੋਤੀ ਪਹਾੜਾਂ ਦਾ ਅਨੰਦ ਦੇਖ
ਰਹੀ ਸੀ) ਨੌਗੜ੍ਹ ਦੇ ਪਾਸ ਹੈ ਪਰ ਉਸਦੀ ਸਰਹੱਦੋਂ ਬਾਹਰ।

ਧੁਪ ਭੀ ਬੜੀ ਤੇਜ ਸੀ ਤੇ ਭੁਖ ਤ੍ਰੇਹ ਭੀ ਲਗੀ ਹੋਈ ਸੀ

ਇਸ ਲਈ ਦਰੋਗੇ ਨੇ ਮਾਇਆ ਰਾਣੀ ਨੂੰ ਕਿਹਾ ਹੁਣ ਏਥੇ ਠਹਿਰਨ ਦੀ ਲੋੜ ਨਹੀਂ ਥਕੇਵਾਂ ਮਿਟ ਗਿਆ ਹੈ ਚਲੋ।

ਮਾਇਆ—ਅਜੇ ਹੋਰ ਅਗੇ ਜਾਨਾ ਹੈ ਤੁਸਾਂ ਤਾਂ ਕਿਹਾ ਸੀ ਕਿ ਏਸੇ ਪਹਾੜੀ ਤੇ ਇੰਦਰ ਦੇਵ ਦਾ ਘਰ ਹੈ।

ਦਰੋਗਾ—ਹਾਂ ਠੀਕ ਹੈ ਪਰ ਮੈਂ ਇਹ ਤਾਂ ਨਹੀਂ ਸੀ ਕਿਹਾ ਕਿ ਪਹਾੜੀ ਦੇ ਉਪਰ ਚੜ੍ਹਦਿਆਂ ਹੀ ਸਦਾ ਘਰ ਆ ਜਾਵੇਗਾ।

ਮਾਯਾ—ਹਛਾ ਚਲੋ, ਕਿੰਨੇ ਕੁ ਚਿਰ ਵਿਚ ਓਥੇ ਪਹੁੰਚ ਜਾਵਾਂਗੇ ?

ਦਰੋਗਾ—ਜੇ ਛੇਤੀ ੨ ਜਾਈਏ ਤਾਂ ਘੰਟੇ ਵਿੱਚ।

ਮਾਯਾ—ਹਾਇ ਹਾਇ!

ਅਗੇ ੨ ਦਰੋਗਾ ਤੇ ਪਿਛੇ ੨ ਮਾਇਆ ਰਾਣੀ ਉਪਰ ਵਲ ਤੁਰ ਪਏ। ਉੱਪਰ ਚੜ੍ਹਨ ਦੇ ਕਾਰਨ ਮਾਇਆ ਰਾਣੀ ਨੂੰ ਹੌਂਕਣੀ ਚੜ੍ਹਦੀ ਸੀ, ਥੋੜੀ ੨ ਦੂਰ ਜਾਕੇ ਬੈਠ ੨ ਕੇ ਸਾਹ ਲੈਂਦੀ ਸੀ ਥੋੜੇ ਚਿਰ ਤਕ ਓਹ ਇਕ ਗੁਫਾ ਦੇ ਅਗੇ ਜਾ ਪਹੁੰਚੇ ਜਿਸਦੇ ਅੰਦਰ ਦੋ ਆਦਮੀ ਅਰਾਮ ਨਾਲ ਜਾ ਸਕਦੇ ਸਨ। ਦਰੋਗੇ ਨੇ ਕਿਹਾ ਹੁਣ ਸਾਨੂੰ ਇਸ ਦੇ ਅੰਦਰ ਜਾਣਾ ਪਵੇਗਾ। ਇਸਦੇ ਉੱਤਰ ਵਿਚ ਮਾਇਆ ਰਾਣੀ ਨੇ ਕਿਹਾ ਕੋਈ ਡਰ ਨਹੀਂ, ਮੈਂ ਤਿਆਰ ਹਾਂ ਪਰ ਜਰਾ ਸਾਹ ਲੈ ਲਵਾਂ।

ਗੁਫਾ ਦੇ ਬਾਹਰ ਦੋ ਚੌੜੇ ਪੱਥਰ ਸਨ ਜਿਨਾਂ ਤੇ ਮਾਯਾ ਰਾਣੀ ਤੇ ਦਰੋਗਾ ਬੈਠ ਗਏ, ਇਨਾਂ ਨੂੰ ਬੈਠਿਆਂ ਅਜੇ ਬਹੁਤ ਚਿਰ ਨਹੀਂ ਹੋਇਆ ਸੀ ਕਿ ਗੁਫਾ ਦੇ ਅੰਦਰੋਂ ਇਕ ਆਦਮੀ ਨਿਕਲਿਆ ਜਿਸਨੇ ਮਾਇਆ ਰਾਣੀ ਅਰ ਦਰੋਗੇ ਨੂੰ ਦੇਖਿਆ।

ਮਾਇਆ ਰਾਣੀ ਨੂੰ ਦੇਖਕੇ ਉਸਨੂੰ ਬੜਾ ਅਚੰਭਾ ਹੋਇਆ ਪਰ ਜਦ ਉਸਨੇ ਦਰੋਗੇ ਨੂੰ ਦੇਖਿਆ ਤਾਂ ਝਟ ਉਸਦੇ ਪੈਰਾਂ ਤੇ ਡਿਗ ਪਿਆ ਅਰ ਬੋਲਿਆ:-ਬੜਾ ਅਸਚਰਜ ਹੈ ਕਿ ਅੱਜ ਮਾਇਆ ਰਾਣੀ ਨੂੰ ਨਾਲ ਲੈਕੇ ਏਥੇ ਆਏ ਹੋ।

ਦਰੋਗਾ-ਹਾਂ ਲੋੜ ਹੀ ਅਜੇਹੀ ਆ ਬਣੀ ਹੈ ਸੁਣਾ ਤੂੰ ਤਕੜਾ ਤਾਂ ਹੈਂ ?

ਆਦਮੀ-ਜੀ ਹਾਂ ਆਪਦੀ ਕਿਰਪਾ ਹੈ ਆਪ ਅਗੇ ਜਦ ਆਏ ਸੀ ਤਾਂ ਮੈਂ ਬਾਹਰ ਗਿਆ ਹੋਇਆ ਸੀ ਇਸ ਲਈ ਆਪਦਾ ਦਰਸ਼ਨ ਨਾ ਕਰ ਸਕਿਆ ਜਦ ਮੁੜਿਆ ਤਾਂ ਪਤਾ ਲਗਾ ਕਿ ਬਾਬਾ ਜੀ ਆਏ ਸਨ (ਅਸਚਰਜ ਹੋਕੇ) ਆਪਨੇ ਨੱਕ ਕਿਉਂ ਬੱਧਾ ਹੋਇਆ ਹੈ ?

ਦਰੋਗਾ-ਕਲ ਲੜਾਈ ਵਿਚ ਘਾਓ ਲਗ ਗਿਆ ਹੈ।

ਆਦਮੀ-(ਕ੍ਰੋਧ ਨਾਲ) ਕਿਸ ਦੀ ਮੌਤ ਆਈ ਹੈ ਜੋ ਸਾਡੇ ਹੁੰਦਿਆਂ ਆਪ ਨਾਲ ਲੜਿਆ, ਉਸਦਾ ਨਾਉਂ ਤਾਂ ਦਸੋ ?

ਦਰੋਗਾ-ਦਸਣ ਲਈ ਹੀ ਤਾਂ ਏਥੇ ਆਇਆ ਹਾਂ, ਤੂੰ ਹੁਣ ਕਿਥੇ ਜਾਂਦਾ ਹੈਂ ?

ਆਦਮੀ-ਮਹਾਰਾਜ ਨੇ ਇਕ ਕੰਮ ਭੇਜਿਆ ਹੈ ਤ੍ਰਕਾਲਾਂ ਵੇਲੇ ਮੁੜ ਆਵਾਂਗਾ ਜੇ ਕਹੋ ਤਾਂ ਮੈਂ ਆਪਦੇ ਆਉਣ ਦੀ ਖਬਰ ਮਹਾਰਾਜ ਨੂੰ ਕਰ ਆਵਾਂ ?

ਦਰੋਗਾ-ਨਹੀਂ ਨਹੀਂ ਮੈਂ ਆਪ ਹੀ ਚੱਲਿਆ ਜਾਵਾਂਗਾ ਤੂੰ ਜਾਹ।

ਜੋ ਆਗਿਆ ਕਹਿਕੇ ਉਸ ਆਦਮੀ ਨੇ ਦਰੋਗੇ ਦੇ ਪੈਰੀਂ ਹਥ ਲਾਇਆ ਅਰ ਆਪਣੇ ਰਸਤੇ ਪਿਆ ਉਸਦੇ ਜਾਣ ਤੋਂ

ਪਿਛੋਂ ਮਾਇਆ ਰਾਣੀ ਨੇ ਹਾਉਕਾ ਭਰ ਕੇ ਕਿਹਾ ਹਾਇ ਹੁਣ ਏਥੋਂ ਤਕ ਹੋਗਈ ਹੈ ਕਿ ਬਾਰਾਂ ਪਰਦਿਆਂ ਦੇ ਅੰਦਰ ਰਹਿਣ ਵਾਲੀ ਮਾਇਆ ਰਾਣੀ ਨੂੰ ਹਰ ਕੋਈ ਪਿਆ ਦੇਖਦਾ ਹੈ।

ਦਰੋਗਾ—ਸ਼ੋਕ ਕਰਨ ਦੀ ਕੋਈ ਗੱਲ ਨਹੀਂ ਜਦ ਸਮਾਂ ਹੀ ਅਜੇਹਾ ਆਗਿਆ ਤਾਂ ਕੀ ਕੀਤਾ ਜਾਵੇ, ਜਦ ਫੇਰ ਤੇਰੇ ਦਿਨ ਫਿਰਨਗੇ ਅਰ ਤੂੰ ਸਾਡੀ ਸਹਾਇਤਾ ਨਾਲ ਗੋਪਾਲ ਸਿੰਘ ਬੀਰੇਂਦਰ ਸਿੰਘ ਆਦਿਕ ਨੂੰ ਮਾਰ ਲਵੇਂਗੀ ਤਾਂ ਫੇਰ ਓਸੇ ਤਰਾਂ ਰਾਜ ਰਾਣੀ ਬਣ ਜਾਵੇਂਗੀ ਫੇਰ ਕੋਈ ਡਰ ਵਾਲੀ ਗੱਲ ਨਹੀਂ ਪਰਦੇ ਸਭ ਅਰਾਮ ਦੇ ਹੁੰਦੇ ਹਨ।

ਮਾਯਾ:—ਇਹ ਆਦਮੀ ਕੌਣ ਸੀ ਅਰ ਇਸ ਨੇ ਮੈਨੂੰ ਕਿਸ ਤਰਾਂ ਪਛਾਣਿਆਂ ?

ਦਰੋਗਾ—ਇਹ ਇੰਦਰ ਦੇਵ ਦਾ ਏਯਾਰ ਹੈ ਜੋ ਮੇਰੇ ਪਾਸ ਆਉਂਦਾ ਹੁੰਦਾ ਸੀ ਇਸੇ ਕਰਕੇ ਉਸਨੇ ਤੈਨੂੰ ਪਛਾਣ ਲਿਆ ਹੈ।

ਇਹ ਕਹਿਕੇ ਮਾਇਆ ਰਾਣੀ ਤੇ ਦਰੋਗਾ ਗੁਫਾ ਦੇ ਅੰਦਰ ਵੜ ਗਏ।

## ਮੱਤਵਾਂ ਕਾਂਡ

ਮਾਇਆ ਰਾਣੀ ਇਸ ਗੁਫਾ ਨੂੰ ਸਧਾਰਨ ਗੁਫਾ ਸਮਝਦੀ ਸੀ, ਪਰ ਅਸਲ ਵਿਚ ਅਜੇਹੀ ਗੱਲ ਸਮਝਦੀ ਸੀ, ਥੋੜੀ ਹੀ ਦੂਰ ਜਾਣ ਦੇ ਪਿਛੋਂ ਘੁਪਘੇਰ ਹਨੇਰਾ ਆਗਿਆ ਜਿਸਨੂੰ ਦੇਖਕੇ ਮਾਇਆ ਰਾਣੀ ਘਬਰਾ ਗਈ ਪਰ ਦਰੋਗੇ ਦੇ ਧੀਰਜ ਦੇਣ ਤੇ ਉਸਦਾ ਕੱਪੜਾ ਫੜਕੇ ਹੋਲੀ ੨ ਤੁਰ ਪਈ, ਸੌ ਕੁ ਕਦਮ ਜਾਣ ਤੇ ਦਰੋਗਾ ਖਬੇ ਪਾਸੇ ਮੁੜ ਗਿਆ, ਮਾਇਆ ਰਾਣੀ ਅਗੇ ਕੋਲੋਂ

ਵਧੀਕ ਡਰੀ ਅਰ ਬੋਲੀ, ਕੀ ਹੁਣ ਅਸੀ ਠਾਨਣੇ ਵਿਚ ਪਹੁੰਚਾਂਗੇ ਭੀ ਕਿ ਨਹੀਂ ? ਕਿਤੇ ਕੋਈ ਜਨੌਰ ਹੀ ਨਾ ਆਣਕੇ ਪਾੜ ਖਾਵੇ ?

ਦਰੋਗਾ–ਹੈਂ ਤਲਿਸਮ ਦੀ ਰਾਣੀ ਹੋਕੇ ਅਜੇਹਾ ਛੋਟਾ ਦਿਲ ਏਹੋ ਹਿੰਮਤ ਹੈ ?

ਮਾਯਾਃ–(ਆਪਣੇ ਮਨ ਨੂੰ ਸੰਭਾਲਕੇ) ਮੈਂ ਡਰੀ ਨਹੀਂ ਪਰ ਭੁਖ ਤ੍ਰੇਹ ਨੇ ਬਿਆਕੁਲ ਕਰ ਦਿਤਾ ਹੈ। ਇਸ ਲਈ ਮੈਂ ਕਿਹਾ ਹੈ ਕਿ ਸੁਰੰਗ ਮੁਕੇਗੀ ਕਿ ਨਹੀਂ ?

ਦਰੋਗਾ–ਘਬਰਾ ਨਾ ਹੁਣੇ ਅਸੀ ਇਕ ਅਜੇਹੇ ਮਨੋਹਰ ਤੇ ਰਮਨੀਕ ਅਸਥਾਨ ਵਿਚ ਪਹੁੰਚਾਂਗੇ ਕਿ ਤੂੰ ਵੇਖਕੇ ਪ੍ਰਸੰਨ ਹੋ ਜਾਵੇਗੀ।

ਮਾਯਾਃ–ਇੰਦਰ ਦੇਵ ਦੇ ਘਰ ਜਾਨ ਲਈ ਇਕ ਏਹੋ ਰਾਹ ਹੈ ਕਿ ੋਈ ੋਰ ਭੀ ?

ਦਰੋਗਾ–ਰਸਤਾ ਤਾਂ ਇਹੋ ਇਕੋ ਹੀ ਹੈ।

ਮਾਇਆ–ਤਾਂ ਮਲੂਮ ਹੁੰਦਾ ਹੈ ਕਿ ਇੰਦਰ ਦੇਵ ਦੇ ਬਹੁਤ ਸਾਰੇ ੈਰੀ ਹਨ ਜਿਨਾਂ ਤੋਂ ਡਰਦਾ ਏਥੇ ਲੁਕ ਬੈਠਾ ਹੈ।

ਦਰੋਗਾ–( ਹੱਸ ਕੇ ) ਨਹੀਂ ਨਹੀਂ ਅਜੇਹਾ ਨਹੀਂ ਹੈ, ਇੰਦਰ ਦੇਵ ਆਪਣੇ ਵੈਰੀਆਂ ਨੂੰ ਅੱਖ ਦੇ ਫੋਰ ਵਿਚ ਮਾਰ ਸਕਦਾ ਹੈ ਓਹ ਆਪਣੀ ਪ੍ਰਸੰਨਤਾ ਨਾਲ ਏਥੇ ਨਹੀਂ ਰਹਿੰਦਾ ਸਗੋਂ ਬਿਵਸ ਹੋਕੇ ਰਹਿੰਦਾ ਹੈ ਕਿਉਂਕਿ ਜਿਸ ਤਲਿਸਮ ਦਾ ਓਹ ਦਰੋਗਾ ਹੈ ਓਹ ਇਸੇ ਮਕਾਨ ਵਿਚ ਹੈ।

ਮਾਯਾਃ–ਠੀਕ ਹੈ ਕੀ ਇਸ ਤਲਿਸਮ ਦਾ ਕੋਈ ਰਾਜਾ ਨਹੀਂ ?

ਦਰੋਗਾ—ਨਹੀਂ, ਤਲਿਸਮ ਦੇ ਮਾਲਕ ਨੇ ਤਲਿਸਮ ਬਣਨ ਸਮੇਂ ਇਸ ਗੱਲ ਦਾ ਪ੍ਰਬੰਧ ਕਰ ਦਿਤਾ ਸੀ ਕਿ ਉਸ ਦੇ ਬੰਸ ਵਿਚ ਜੋ ਕੋਈ ਹੋਵੇ ਓਹ ਤਲਿਸਮ ਦਾ ਰਾਜਾ ਨ ਬਣੇ ਸਗੋਂ ਦਰੋਗਾ ਹੀ ਬਣਿਆਂ ਰਹੇ। ਉਸੇ ਦੇ ਵੰਸ ਵਿਚੋਂ ਇਹ ਇੰਦਰ ਦੇਵ ਹੈ ਇਸਨੂੰ ਤਲਿਸਮ ਦੀ ਰਾਖੀ ਕਰਨ ਦੇ ਬਿਨਾ ਹੋਰ ਕੋਈ ਭੀ ਅਧਿਕਾਰ ਤਲਿਸਮ ਤੇ ਨਹੀਂ ਹੈ। ਹਾਂ ਧਨ ਦੌਲਤ ਦਾ ਇਸ ਨੂੰ ਕੋਈ ਘਾਟਾ ਨਹੀਂ।

ਮਾਯਾ:—ਜੇ ਓਹ ਪੁਰਾਣੇ ਪ੍ਰਬੰਧ ਤੋੜ ਕੇ ਤਲਿਸਮੀ ਚੀਜ਼ਾਂ ਆਪਣੇ ਅਧਿਕਾਰ ਵਿਚ ਕਰ ਲਵੇ ਤਾਂ ਉਸਨੂੰ ਕੌਣ ਰੋਕਦਾ ਹੈ ?

ਦਰੋਗਾ—ਰੋਕਣ ਵਾਲਾ ਤਾਂ ਕੋਈ ਨਹੀਂ ਪਰ ਓਹ ਤਲਿਸਮ ਦਾ ਕੁਛ ਭੇਦ ਨਹੀਂ ਜਾਣਦਾ ਪਤਾ ਨਹੀਂ ਜੋ ਇਹ ਤਲਿਸਮ ਐਤਨਾ ਗੁਪਤ ਕਿਉਂ ਬਨਾਇਆ ਗਿਆ।

ਮਾਯਾ:—ਮੈਂ ਤਾਂ ਆਪਣੇ ਤਲਿਸਮ ਤੋਂ ਬਹੁਤ ਲਾਭ ਪ੍ਰਾਪਤ ਕਰਦੀ ਸੀ।

ਦਰੋਗਾ—ਠੀਕ ਹੈ ਪਰ ਉਸ ਤਲਿਸਮ ਵਿਚ ਭੀ ਕਈ ਖਾਸ ੨ ਅਮੋਲਕ ਚੀਜ਼ਾਂ ਅਜੇਹੀਆਂ ਹਨ ਜਿਨਾਂ ਦਾ ਮਾਲਕ ਤਲਿਸਮ ਤੋੜਨ ਵਾਲੇ ਤੋਂ ਬਿਨਾਂ ਹੋਰ ਕੋਈ ਨਹੀਂ ਹੋ ਸਕਦਾ, ਜ਼ਰਾ ਠਹਿਰ ਜਾ, ਹੁਣ ਅਸੀ ਟਿਕਾਣੇ ਆ ਪਹੁੰਚੇ ਹਾਂ ਇਥੇ ਇਕ ਬੂਹਾ ਹੈ ਜਿਸਨੂੰ ਖੋਲਕੇ ਅਗੇ ਜਾਵਾਂਗੇ।

ਦਰੋਗੇ ਦੀ ਗੱਲ ਸੁਣਕੇ ਮਾਇਆ ਰਾਣੀ ਠਹਿਰ ਗਈ ਪਰ ਹਨੇਰੇ ਵਿਚ ਉਸਨੂੰ ਕੁਛ ਪਤਾ ਨ ਲਗਾ ਕਿ ਬਾਬਾ ਜੀ ਕੀ ਕਰ ਰਹੇ ਹਨ। ਥੋੜੇ ਚਿਰ ਪਿਛੋਂ ਇਕ ਲੋਹੇ ਦਾ ਬੂਹਾ ਖੁਲਣ ਦੀ

ਆਵਾਜ ਆਈ, ਬਾਬਾ ਜੀ ਨੇ ਮਾਯਾਰਾਣੀ ਦਾ ਹਥ ਫੜਕੇ ਦੋ ਤਿੰਨ ਕਦਮ ਅਗੇ ਕਰ ਦਿਤਾ ਅਰ ਆਪ ਪਿਛੇ ਰਹਿਕੇ ਬੂਹਾ ਬੰਦ ਕਰਕੇ ਓਥੋਂ ਹੀ ਆਲੇ ਵਿਚੋਂ ਮੋਮ ਵਟੀ ਦਾ ਸਾਮਾਨ ਲੈਕੇ ਚਾਨਣਾ ਕੀਤਾ॥

ਬਹੁਤ ਚਿਰ ਤਕ ਹਨੇਰੇ ਵਿਚ ਰਹਿਨ ਦੇ ਕਾਰਨ ਮਾਯਾਰਾਣੀ ਘਬਰਾ ਗਈ ਸੀ, ਹੁਣ ਚਾਨਣਾ ਹੋਇਆ ਤਾਂ ਉਸ ਦੀ ਜਾਨ ਵਿਚ ਜਾਨ ਆਈ ਅਰ ਅਖਾਂ ਪਾੜ ੨ ਕੇ ਚੌਹੀਂ ਪਾਸੀਂ ਦੇਖਣ ਲਗੀ ਪਰ ਇਸ ਦੇ ਬਿਨਾਂ ਹੋਰ ਕੁਛ ਨ ਦਿਸਿਆ ਕਿ ਜਿਧਰੋਂ ਆਏ ਹਾਂ ਓਧਰ ਲੋਹੇ ਦੀ ਕੰਧ ਹੈ ਤੇ ਇਹ ਸੁਰੰਗ ਮਨੁਖਾਂ ਦੇ ਹਥੀਂ ਪਹਾੜ ਕੱਟਕੇ ਬਣਾਈ ਗਈ ਹੈ। ਪਰ ਇਹ ਸੁਰੰਗ ਓਥੇ ਹੀ ਨਹੀਂ ਮੁਕ ਗਈ ਸੀ ਸਗੋਂ ਤਿੰਨ ਚਾਰ ਪੌੜੀਆਂ ਉਤਰਕੇ ਖਬੇ ਪਾਸੇ ਨੂੰ ਮੁੜ ਗਈ ਸੀ। ਮਾਯਾਰਾਣੀ ਨੇ ਹੈਰਾਨੀ ਨਾਲ ਚੌਹੀਂ ਪਾਸੀ ਦੇਖਕੇ ਬਾਬਾ ਜੀ ਨੂੰ ਕਿਹਾ:- ਇਹ ਲੋਹੇ ਦੀ ਕੰਧ ਜੋ ਸਾਹਮਣੇ ਦਿਸਦੀ ਹੈ ਜਰੂਰ ਦਰਵਾਜਾ ਹੈ ਪਰ ਬੂਹੇ ਦਾ ਕੋਈ ਚਿੰਨ ਨਜ਼ਰ ਨਹੀਂ ਆਉਂਦਾ ਤੁਸਾਂ ਇਸ ਨੂੰ ਕਿਸਤਰਾਂ ਖੋਲਿਆ ਤੇ ਬੰਦ ਕੀਤਾ ਸੀ? ਇਸਦੇ ਉੱਤਰ ਵਿਚ ਦਰੋਗੇ ਨੇ ਕਿਹਾ:- ਇਸ ਬੂਹੇ ਦੇ ਖੋਲਣ ਤੇ ਬੰਦ ਕਰਨ ਦਾ ਢੰਗ ਮੈਂ ਨਿਯਮ ਅਨੁਸਾਰ ਇੰਦ੍ਰ ਦੇਵ ਦੀ ਆਗਿਆ ਬਿਨਾਂ ਹੋਰ ਕਿਸੇ ਨੂੰ ਨਹੀਂ ਦੱਸ ਸਕਦਾ, ਇਹ ਮੋਮ ਵਟੀ ਮੈਂ ਇਸ ਵਾਸਤੇ ਜਗਾਈ ਸੀ ਕਿ ਤੂੰ ਇਹ ਪੌੜੀਆਂ ਚੰਗੀ ਤਰਾਂ ਦੇਖ ਲਵੇਂ ਤਾਂ ਕਿ ਉਤਰਨ ਲਗਿਆਂ ਸੱਟ ਨ ਲਗੇ। ਇਹ ਕਹਿਕੇ ਦਰੋਗੇ ਨੇ ਮੋਮ ਵਟੀ ਬੁਝਾ ਦਿਤੀ ਅਰ ਓਥੇ ਹੀ ਕਿਸੇ ਥਾਂ ਰਖ ਦਿਤੀ ਤੇ ਮਾਯਾਰਾਣੀ ਦਾ ਹਥ ਫੜਕੇ ਪੌੜੀਆਂ ਤੋਂ ਹੇਠਾਂ ਉਤਰਿਆ।

ਮਾਯਾਰਾਣੀ ਨੂੰ ਆਪਣੀ ਗੱਲ ਦਾ ਉੱਤਰ ਨ ਮਿਲਨ ਦਾ ਬੜਾ ਕ੍ਰੋਧ ਸੀ ਪਰ ਕੀ ਕਰ ਸੁਕਦੀ ਸੀ ਇਸ ਵੇਲੇ ਹਰ ਤਰਾਂ ਦਰੋਗੇ ਦੇ ਅਧੀਨ ਸੀ ॥

ਪੌੜੀਆਂ ਉਤਰਦਿਆਂ ਹੀ ਥੋੜੀ ਦੂਰ ਤੇ ਚਾਨਣਾ ਦਿਸਿਆ ਅਰ ਮਲੂਮ ਹੋਇਆ ਕਿ ਉਥੇ ਪਹੁੰਚਕੇ ਸੁਰੰਗ ਮੁਕ ਗਈ ਹੈ, ਅਸਚਰਜ, ਡਰ ਚਿੰਤਾ ਤੇ ਆਸਾ ਦੇ ਨਾਲ ਮਾਯਾਰਾਣੀ ਨੇ ਇਹ ਰਸਤਾ ਭੀ ਮੁਕਾਇਆ ਅਰ ਸੁਰੰਗ ਦੇ ਛੇਕੜਲੇ ਬੂਹੇ ਤੇ ਪੈਰ ਰਖਦਿਆਂ ਹੀ ਮਾਯਾਰਾਣੀ ਇਕ ਮਨੋਹਰ ਤੇ ਰਮਣੀਕ ਥਾਂ ਦੀ ਬਹਾਰ ਵੇਖਣ ਲਗ ਪਈ।

ਇਸ ਵੇਲੇ ਮਾਯਾਰਾਣੀ ਦੇ ਸਾਹਮਣੇ ਪਹਾੜੀ ਫੁਲ ਬੂਟਿਆਂ ਨਾਲ ਭਰਿਆ ਹੋਇਆ ਕੋਈ ਚਾਰਕੁ ਸੌ ਗਜ ਦਾ ਚੌਰਸ ਮੈਦਾਨ ਸੀ। ਇਹ ਮੈਦਾਨ ਚੌਹਾਂ ਪਾਸਿਆਂ ਤੋਂ ਢਾਲਵੀਂ ਤੇ ਹਰਿਆਉਲੀ ਪਹਾੜੀ ਨਾਲ ਘਿਰਿਆ ਹੋਇਆ ਸੀ, ਸਾਹਮਣੇ ਪਾਸੇ ਦੀ ਪਹਾੜੀ ਵਿਚੋਂ ਇਕ ਸਾਫ ਬਲੌਰ ਵਰਗੇ ਪਾਣੀ ਦਾ ਸੋਤਾ ਡਿਗਕੇ ਹੋਰ ਭੀ ਆਨੰਦ ਦੇ ਰਿਹਾ ਸੀ, ਅਨੇਕਾਂ ਪ੍ਰਕਾਰ ਦੇ ਜਨੌਰ ਮਿਠੀਆਂ ੨ ਬੋਲੀਆਂ ਬੋਲ ਰਹੇ ਸਨ, ਸਾਫ ਤੇ ਸੁਥਰੀ ਪਰ ਜੰਗਲੀ ਫੁਲਾਂ ਦੀ ਸੁਗੰਧੀ ਨਾਲ ਭਰੀ ਹੋਈ ਪੌਣ ਦੇ ਬੁੱਲੇ ਆ ਰਹੇ ਸਨ, ਮਾਯਾਰਾਣੀ ਇਸ ਅਦਭੁਤ ਜਗਾ ਨੂੰ ਦੇਖਕੇ ਕੁਛ ਚਿਰ ਲਈ ਤਾਂ ਆਪਣਾ ਆਪ ਭੁਲ ਗਈ ਫੇਰ ਸਜੇ ਪਾਸੇ ਦੇ ਪਹਾੜੀ ਦੇ ਉਪਰਲੇ ਬੰਗਲੇ ਵਲ ਦੇਖਣ ਹੀ ਲਗੀ ਸੀ ਕਿ ਦਰੋਗੇ ਨੇ ਕਿਹਾ:- ਹੁਣ ਏਥੇ ਹੀ ਖੜੀ ਰਹੇਂਗੀ ਕਿ ਅਗੇ ਭੀ ਚਲਨਾ ਹੈ ?

ਇਹ ਕਹਿਕੇ ਦਰੋਗਾ ਪੌੜੀਆਂ ਓਤਰਨ ਲਗ ਪਿਆ

ਪਿਛੇ ੨ ਮਾਯਾਰਾਣੀ ਸੀ ਦੋਵੇਂ ਉਸ ਪਹਾੜ ਦੇ ਹੇਠਾਂ ਜਾ ਪਹੁੰਚੇ ਜਿਥੇ ਕਿ ਬੰਗਲਾ ਸੀ ਕਿ ਏਤਨੇ ਨੂੰ ਦੋ ਆਦਮੀ ਉਤੋਂ ਉਤਰ ਦੇ ਦਿਸੇ ਉਨਾਂ ਦੇ ਰੰਗ ਢੰਗ ਤੋਂ ਮਾਯਾਰਾਣੀ ਪਛਾਣ ਗਈ ਕਿ ਇਹ ਏਯਾਰ ਹਨ ਉਨਾਂ ਦੋਹਾਂ ਆਦਮੀਆਂ ਨੇ ਆਕੇ ਦਰੋਗੇ ਨੂੰ ਪ੍ਰਨਾਮ ਕੀਤਾ ਅਰ ਕਿਹਾ:- ਇੰਦ੍ਰ ਦੇਵ ਜੀ ਆਪ ਨੂੰ ਤਾਂ ਦੂਰੋਂ ਹੀ ਪਛਾਣ ਗਏ ਸਨ ਪਰ ਮਾਯਾਰਾਣੀ ਨੂੰ ਨਹੀਂ ਪਛਾਣ ਸਕੇ।

ਮਾਯਾਰਾਣੀ ਇਹ ਜਾਣਕੇ ਬੜੀ ਹੀ ਹੈਰਾਨ ਹੋਈ ਕਿ ਏਥੋਂ ਦਾ ਹਰੇਕ ਆਦਮੀ ਉਸ ਨੂੰ ਜਾਣਦਾ ਪਛਾਣਦਾ ਹੈ ਪਰ ਇਸ ਵਲੋਂ ਕੁਛ ਪੁਛਨ ਦਾ ਸਮਾ ਨ ਵੇਖਕੇ ਓਹ ਚੁਪ ਹੋ ਰਹੀ। ਬਾਬਾ ਜੀ ਨੇ ਉਨਾਂ ਦੋਹਾਂ ਏਯਾਰਾਂ ਨੂੰ ਪੁਛਿਆ:- ਸੁਨਾਓ ਆਨੰਦ ਪ੍ਰਸੰਨ ਹੋ ਇੰਦ੍ਰ ਦੇਵ ਜੀ ਪ੍ਰਸੰਨ ਹਨ ?

ਇਕ-ਜੀ ਹਾਂ ਸਭ ਤਰਾਂ ਪ੍ਰਸੰਨ ਹਨ, ਆਪਨੇ ਇਹ ਪੱਟੀ ਕਿਉਂ ਬੱਧੀ ਹੈ ?

ਦਰੋਗਾ-ਇਸਦਾ ਹਾਲ ਇੰਦ੍ਰ ਦੇਵ ਦੇ ਸਾਹਮਣੇ ਕਹਾਂਗਾ ਤੁਸਾਂ ਭੀ ਸੁਣ ਲੈਣਾ ਇਸ ਵੇਲੇ ਤਾਂ ਭੁਖ [illegible]ਹ ਨਾਲ ਪ੍ਰਾਣ ਨਿਕਲ ਰਹੇ ਹਨ ॥

ਇਹ ਚਾਰੇ ਜਣੇ ਪਹਾੜੀ ਦੇ ਉੱਪਰ ਚੜਨ ਲਗ ਪਏ ਭਾਵੇਂ ਪਹਾੜੀ ਬਹੁਤ ਉੱਚੀ ਨਹੀਂ ਸੀ ਪਰ ਮਾਯਾਰਾਣੀ ਨੂੰ ਥਕੀ ਹੋਈ ਹੋਣ ਦੇ ਕਾਰਨ ਬਹੁਤ ਚਿਰ ਲਗਾ, ਉੱਪਰ ਚੜਕੇ ਮਾਯਾ-ਰਾਣੀ ਨੇ ਦੇਖਿਆ ਕਿ ਇਹ ਬੰਗਲਾ ਛੋਟਾ ਜੇਹਾ ਤੇ ਸਾਧਾਰਨ ਨਹੀਂ ਹੈ ਸਗੋਂ ਬਹੁਤ ਹੀ ਚੰਗਾ ਤੇ ਖੁਲੇ ਖੁਲੇ ਕਮਰਿਆਂ ਵਾਲਾ ਹੈ ॥

ਇੰਦ੍ਰ ਦੇਵ ਅਗੁਵਾਨੀ ਲਈ ਬਾਹਰ ਨਿਕਲ ਆਇਆ

ਅਰ ਇਨਾਂ ਦੋਹਾਂ ਨੂੰ ਬੜੇ ਹਿਤ ਤੇ ਆਦਰ ਨਾਲ ਅੰਦਰ ਲੈ ਗਿਆ ॥

ਇੰਦ੍ਰਦੇਵ-(ਦਰੋਗੇ ਨੂੰ) ਆਪਦੇ ਅਰ ਮਾਯਾਰਾਣੀ ਦੇ ਏਥੇ ਆਉਣ ਦਾ ਔਖ ਸਹਾਰਨ ਦੇ ਕਾਰਨ ਤੋਂ ਪਹਿਲਾਂ ਮੈਂ ਇਹ ਪੁਛਦਾ ਹਾਂ ਕਿ ਤੁਸਾਂ ਨੱਕ ਤੇ ਪੱਟੀ ਕਿਉਂ ਬੱਧੀ ਹੈ ?

ਦਰੋਗਾ-ਆਪ ਤੋਂ ਵਿਦਾ ਹੋਕੇ ਮੈਂ ਜੋ ਕੁਛ ਦੁਖ ਉਠਾਏ ਹਨ ਇਹ ਉਨਾਂ ਦਾ ਪ੍ਰਤੱਖ ਪ੍ਰਮਾਣ ਹੈ ਮੈਂ ਕੁਛ ਚਿਰ ਥਕੇਵਾਂ ਲਾਹ ਕੇ ਆਪਣੀ ਦੁਖ ਕਥਾ ਸੁਣਾਵਾਂਗਾ ਹੁਣ ਤਾਂ ਭੁਖ ਤ੍ਰੇਹ ਨਾਲ ਮਨ ਵਿਆਕੁਲ ਹੋ ਰਿਹਾ ਹੈ ॥

ਇਹ ਸੁਣਕੇ ਇੰਦ੍ਰ ਦੇਵ ਦੇ ਆਦਮੀਆਂ ਨੇ ਝਟ ਪਟ ਇਨਾਂ ਦੇ ਭੋਜਨ ਅਰ ਆਰਾਮ ਦਾ ਪ੍ਰਬੰਧ ਕਰ ਦਿਤਾ ਅਤੇ ਇਨਾਂ ਨੇ ਭੋਜਨ ਕਰਕੇ ਕਈ ਘੰਟੇ ਆਰਾਮ ਕੀਤਾ, ਸੰਧਯਾ ਵੇਲੇ ਇੰਦ੍ਰ ਦੇਵ ਉਸ ਕਮਰੇ ਵਿਚ ਆਇਆ ਜਿਥੇ ਦਰੋਗੇ ਦਾ ਡੇਰਾ ਸੀ। ਇਹ ਕਮਰਾ ਇੰਦ੍ਰ ਦੇਵ ਦੇ ਕਮਰੇ ਦੇ ਨਾਲ ਹੀ ਸੀ ਅਰ ਇਕ ਛੋਟਾ ਜੇਹਾ ਬੂਹਾ ਵਿੱਚ ਆਉਣ ਜਾਣ ਲਈ ਸੀ। ਇਸ ਵੇਲੇ ਮਾਯਾ ਰਾਣੀ ਭੀ ਦਰੋਗੇ ਦੇ ਪਾਸ ਬੈਠੀ ਹੋਈ ਆਪਣਾ ਦੁਖੜਾ ਰੋ ਰਹੀ ਸੀ ਪਰ ਇੰਦ੍ਰ ਦੇਵ ਨੂੰ ਵੇਖਦਿਆਂ ਹੀ ਚੁਪ ਹੋ ਗਈ ਅਰ ਬਾਬਾ ਜੀ ਨੇ ਬੜੀ ਖਾਤਰ ਨਾਲ ਇੰਦ੍ਰ ਦੇਵ ਨੂੰ ਆਪਣੇ ਪਾਸ ਬੈਠਾਯਾ ॥

ਇੰਦ੍ਰ ਦੇਵ-ਮੈਂ ਸਮਝਦਾ ਹਾਂ ਕਿ ਇਸ ਸਮੇਂ ਆਪ ਆਪਣਾ ਪੂਰਾ ਹਾਲ ਸੁਣਾਵੋਗੇ ਜਿਸਦੇ ਸੁਣਨ ਲਈ ਮੇਰਾ ਮਨ ਵਿਆਕੁਲ ਹੋ ਰਿਹਾ ਹੈ ॥

ਦਰੋਗਾ-ਮੈਂ ਤਾਂ ਆਪ ਹੀ ਇਹ ਗਲ ਸੁਣਾਉਣ ਲਈ ਜਾਣ ਵਾਲਾ ਸੀ ਪਰ ਤੁਸੀ ਆਪ ਆ ਗਏ । ਇਹ ਕਹਿਕੇ

ਦਰੋਗੇ ਨੇ ਆਪਣਾ ਸਾਰਾ ਹਾਲ ਅਰ ਮਾਯਾਰਾਣੀ ਦਾ ਹਾਲ ਜੋ ਅਸੀ ਪਿਛੇ ਲਿਖ ਆਏ ਹਾਂ ਇੰਦ੍ ਦੇਵ ਨੂੰ ਸੁਨਾਇਆ, ਇੰਦ੍ ਦੇਵ ਚੁਪ ਚਾਪ ਸੁਣਦਾ ਰਿਹਾ ਪਰ ਜਦ ਨਾਗਰ ਦੇ ਹਥੀਂ ਬਾਬਾ ਜੀ ਦਾ ਨੱਕ ਵੱਢਣ ਦਾ ਹਾਲ ਸੁਣਿਆਂ ਤਾਂ ਓਸ ਨੂੰ ਬੜਾ ਕ੍ਰੋਧ ਆਇਆ ਓਸਦਾ ਮੂੰਹ ਲਾਲ ਹੋਗਿਆ ਬੁਲ੍ਹ ਫੁਰਕਣ ਲਗ ਪਏ ਤੇ ਓਹ ਕੁਛ ਕਹੇ ਸੁਣੇ ਦੇ ਬਿਨਾਂ ਹੀ ਉੱਠਕੇ ਚਲਾ ਗਿਆ। ਇਹ ਹਾਲ ਦੇਖਕੇ ਮਾਯਾਰਾਣੀ ਨੂੰ ਬੜਾ ਅਚੰਭਾ ਹੋਇਆ ਅਰ ਉਸਨੇ ਦਰੋਗੇ ਨੂੰ ਪੁਛਿਆ:- ਇਹ ਆਪ ਦੀਆਂ ਗਲਾਂ ਦਾ ਉੱਤਰ ਦਿਤੇ ਬਿਨਾਂ ਕਿਉਂ ਉਠ ਗਏ ਹਨ ?

ਦਰੋਗਾ-ਮਲੂਮ ਹੁੰਦਾ ਹੈ ਕਿ ਮੇਰਾ ਹਾਲ ਸੁਣਕੇ ਓਸ ਨੂੰ ਬੜਾ ਕ੍ਰੋਧ ਚੜ ਆਯਾ ਹੈ ਅਰ ਓਹ ਕੋਈ ਕਾਰਰਵਾਈ ਕਰਨ ਲਿਈ ਚਲਾ ਗਿਆ ਹੈ ॥

ਮਾਯਾ:-ਓਹ ਨਾਗਰ ਨੂੰ ਜਾਣਦਾ ਹੈ ?

ਦਰੋਗਾ:-ਉਸਨੂੰ ਨਾਗਰ ਦਾ ਇਤਨਾ ਭੇਤ ਮਲੂਮ ਹੈ ਜਤਨਾ ਕਿ ਤੈਨੂੰ ਭੀ ਨਹੀਂ ਹੋਵੇਗਾ ?

ਮਾਯਾ:-ਓਹ ਕਿਸਤਰਾਂ?

ਦਰੋਗਾ:-ਜਦੋਂ ਨਾਗਰ ਵੇਸ਼ਵਾ ਵਾਂਗ ਬਜਾਰ ਬੈਠਦੀ ਸੀ ਅਰ ਮੋਤੀ ਜਾਨ ਅਖਵਾਂਦੀ ਸੀ ਉਸ ਵੇਲੇ ਇੰਦ੍ ਦੇਵ ਭੀ ਕਦੀ ਕਦੀ ਭੇਸ ਬਦਲਕੇ ਉਸਦਾ ਗਾਉਣ ਸੁਣਨ ਚਲਾ ਜਾਂਦਾ ਸੀ ਅਰ ਓਹ ਉਸਦੀਆਂ ਹਰੇਕ ਗਲਾਂ ਦੀ ਖਬਰ ਰਖਦਾ ਸੀ ਪਰ ਬਹੁਤ ਦਿਨ ਤਕ ਮੇਲ ਮਿਲਾਪ ਹੋਣ ਤੇ ਭੀ ਨਾਗਰ ਇੰਦ੍ ਦੇਵ ਦਾ ਠੀਕ ੨ ਹਾਲ ਨਹੀਂ ਜਾਣ ਸਕੀ ਓਹ ਉਸ ਨੂੰ ਇਕ ਰੁਪਏ ਵਾਲਾ ਸਰਦਾਰ ਸਮਝਦੀ ਸੀ ॥

ਅਧੇ ਕੁ ਘੰਟੇ ਪਿਛੋਂ ਇੰਦ੍ਰ ਦੇਵ ਦਾ ਆਦਮੀ ਆਇਆ ਅਰ ਬੋਲਿਆ ਇੰਦ੍ਰ ਦੇਵ ਜੀ ਆਪ ਨੂੰ ਯਾਦ ਕਰਦੇ ਹਨ ਇਸ ਵੇਲੇ ਨਜਰ ਬਾਗ ਵਿਚ ਟਹਿਲ ਰਹੇ ਹਨ ਆਪ ਇਕੱਲੇ ਜਾਕੇ ਉਨਾਂ ਦੀ ਗੱਲ ਸੁਣ ਆਵੋ।

ਇਹ ਸੁਣਕੇ ਇੰਦ੍ਰ ਦੇਵ ਮਾਯਾਰਾਣੀ ਨੂੰ ਆਪਣੇ ਕਮਰੇ ਵਿੱਚ ਭੇਜਕੇ ਇੰਦ੍ਰ ਦੇਵ ਪਾਸ ਚਲਾ ਗਿਆ।

ਇੰਦ੍ਰ ਦੇਵ–ਭਾਈ ਸਾਹਿਬ! ਆਪਦੇ ਮੂੰਹੋਂ ਮੈਂ ਅਜ ਓਹ ਗੱਲ ਸਣੀ ਹੈ ਜਿਸਦੀ ਕਦੇ ਆਸ਼ਾ ਨਹੀਂ ਸੀ।

ਦਰੋਗਾ–ਬੇਸ਼ੱਕ ਨਾਗਰ ਦੀ ਸ਼ੈਤਾਨੀ ਸੁਣਕੇ ਆਪਦਾ ਮਨ ਬੜਾ ਦੁਖੀ ਹੋਇਆ ਹੋਵੇਗਾ।

ਇੰਦ੍ਰ ਦੇਵ–ਨਹੀਂ ਮੇਰਾ ਇਸ਼ਾਰਾ ਨਾਗਰ ਵਲ ਨਹੀਂ ਹੈ। ਇਸ ਵਿਚ ਕੋਈ ਸੰਦੇਹ ਨਹੀਂ ਕਿ ਨਾਗਰ ਨੇ ਬਹੁਤ ਬੁਰਾ ਕੰਮ ਕੀਤਾ ਹੈ ਅਰ ਉਸਨੂੰ ਫੜਨ ਵਾਸਤੇ ਮੈਂ ਆਪਣੇ ਏਯਾਰ ਤੇ ਸਿਪਾਹੀ ਭੇਜ ਚੁਕਾ ਹਾਂ ਪਰ ਹੁਣ ਮੈਂ ਓਹਨਾਂ ਗੱਲਾਂ ਵਲ ਸੈਨਤ ਕਰਦਾ ਹਾਂ ਜੋ ਰਾਜ਼ਾ ਗੋਪਾਲ ਸਿੰਘ ਨਾਲ ਸੰਬੰਧ ਰਖਦੀਆਂ ਹਨ। ਮੈਨੂੰ ਕੁਛ ਪਤਾ ਨਹੀਂ ਸੀ ਕਿ ਰਾਜਾ ਗੋਪਾਲ ਸਿੰਘ ਜੀ ਜੀਊਂਦੇ ਹਨ ਅਰ ਕਦੇ ਸੁਪਨੇ ਵਿਚ ਭੀ ਇਸ ਗੱਲ ਦਾ ਧਿਆਨ ਨਹੀਂ ਆਸਕਦਾ ਸੀ ਕਿ ਮਾਯਾਰਾਣੀ ਵਾਸਤਵ ਵਿਚ ਰਾਜਾ ਗੋਪਾਲ ਸਿੰਘ ਦੀ ਇਸਤ੍ਰੀ ਨਹੀਂ ਹੈ ਅਰ ਆਪਦੀ ਕ੍ਰਿਪਾ ਨਾਲ ਲਛਮੀ ਦੇਵੀ ਦੀ ਗੱਦੀ ਤੇ ਜਾ ਬੈਠੀ ਹੈ, ਓਹੋ ਹੋ ਦੁਨੀਆਂ ਭੀ ਕੇਹੀ ਅਨੋਖੀ ਚੀਜ ਹੈ ਅਰ ਇਸ ਵਿਚ ਰਹਿਣ ਵਾਲੇ ਲੋਕ ਭੀ ਕੇਹੇ ਅਨੋਖੇ ਬਾਨ੍ਹਣੂ ਬੰਨ੍ਹਦੇ ਹਨ।

ਇੰਦ੍ਰ ਦੇਵ ਦੀਆਂ ਗੱਲਾਂ ਸੁਣਕੇ ਦਰੋਗਾ ਤ੍ਰਬ੍ਰਕ ਉਠਿਆ

ਉਸਨੂੰ ਨਿਸਚਾ ਹੋਗਿਆ ਕਿ ਸਾਡੀ ਆਸ਼ਾ ਵਿਚ ਵਿਘਨ ਪੈਣ ਵਾਲਾ ਹੈ ਉਸਨੇ ਘਬਰਾਕੇ ਇੰਦ੍ਰ ਦੇਵ ਵਲ ਦੇਖਕੇ ਕਿਹਾ:-

ਬੇਸ਼ੱਕ ਮਾਯਾਰਾਣੀ ਨੂੰ ਲਛਮੀ ਦੇਵੀ ਬਨਾਉਣ ਵਿਚ ਮੇਰਾ ਕਸੂਰ ਹੈ ਪਰ ਰਾਜਾ ਗੋਪਾਲ ਸਿੰਘ ਵਲੋਂ ਮੈਂ ਨਿਰਅਪ੍ਰਾਧ ਹਾਂ ਮੈਨੂੰ ਇਸ ਗੱਲ ਦਾ ਪਤਾ ਭੀ ਨਹੀਂ ਸੀ ਕਿ ਮਾਯਾਰਾਣੀ ਨੇ ਰਾਜਾ ਸਾਹਿਬ ਨੂੰ ਕੈਦ ਕਰ ਛਡਿਆ ਹੈ ਮੈਂ ਸਚ ਮੁਚ ਉਨਾਂ ਨੂੰ ਮਰ ਚੁਕਾ ਸਮਝਦਾ ਸੀ।

ਇੰਦ੍ਰ ਦੇਵ-(ਮਾਨੋਂ ਉਸਨੇ ਦਰੋਗੇ ਦੀ ਗੱਲ ਸੁਣੀ ਹੀ ਨਹੀਂ) ਕੀ ਆਪ ਕਹਿ ਸਕਦੇ ਹੋ ਕਿ ਰਾਜਾ ਗੋਪਾਲ ਸਿੰਘ ਨੇ ਕਦੇ ਆਪਦੇ ਨਾਲ ਕੋਈ ਬੁਰਿਆਈ ਕੀਤੀ ਹੋਵੇ ?

ਦਰੋਗਾ-ਨਹੀਂ ਉਸ ਵਿਚਾਰੇ ਨੇ ਕਦੇ ਕੋਈ ਬੁਰਿਆਈ ਨਹੀਂ ਕੀਤੀ।

ਇੰਦ੍ਰ ਦੇਵ-ਕੀ ਆਪ ਕਹਿ ਸਕਦੇ ਹੋ ਕਿ ਗੋਪਾਲ ਸਿੰਘ ਦੇ ਪਿਛੋਂ ਆਪ ਵਧੀਕ ਧਨਵਾਨ ਹੋਗਏ ?

ਦਰੋਗਾ-ਨਹੀਂ।

ਇੰਦ੍ਰ ਦੇਵ-ਕੀ ਆਪ ਕਹਿ ਸਕਦੇ ਹੋ ਕਿ ਰਾਜਾ ਜੀ ਦੇ ਸਮੇਂ ਤੋਂ ਆਪ ਹੁਣ ਵਧੀਕ ਪ੍ਰਸੰਨ ਹੋ ?

ਦਰੋਗਾ-(ਹਾਉਕਾ ਭਰਕੇ) ਪ੍ਰਸੰਨਤਾ ਤਾਂ ਮਾਨੋ ਮੇਰੇ ਵਾਸਤੇ ਬਾਣੀ ਹੀ ਨਹੀਂ।

ਇੰਦ੍ਰ ਦੇਵ-ਨਹੀਂ ਇਹ ਗਲ ਨਹੀਂ ਸਗੋਂ ਈਸ਼੍ਵਰ ਦੀ ਦਿਤੀ ਹੋਈ ਪ੍ਰਸੰਨਤਾ ਨੂੰ ਆਪ ਨੇ ਲੱਤ ਮਾਰ ਕੇ ਕੱਢ ਦਿੱਤਾ ਹੈ।

ਦਰੋਗਾ-ਹੈ ਤਾਂ ਏਹੋ ਗਲ!

ਇੰਦ੍ਰਦੇਵ-(ਜ਼ੋਰ ਨਾਲ) ਤੇ ਅੱਜ ਨਕ ਵਢਾਕੇ ਭੀ

ਦੁਨੀਆਂ ਨੂੰ ਮੂੰਹ ਵਿਖਾਉਣ ਲਈ ਤਿਆਰ ਹੋ ਤੇ ਪਿਛਲੀਆਂ ਗੱਲਾਂ ਤੇ ਜਰਾ ਸ਼ੋਕ ਨਹੀਂ ਕਰਦੇ। ਜਿਸ ਨੀਚਣੀ ਮਾਯਾਰਾਣੀ ਨੇ ਆਪਣਾ ਧਰਮ ਨਸ਼ਟ ਕੀਤਾ, ਜੋ ਮਾਯਾਰਾਣੀ ਲੋਕ ਲਾਜ ਨੂੰ ਤਿਲਾਂਜੁਲੀ ਦੇ ਬੈਠੀ, ਜਿਸ ਪਿਸਾਚਨੀ ਨੇ ਆਪਣੇ ਸਿਰਤਾਜ ਰਾਜਾ ਗੋਪਾਲ ਸਿੰਘ ਨਾਲ ਘਾਤ ਕੀਤਾ, ਜਿਸ ਹਤਯਾਰੀ ਨੇ ਆਪਣੇ ਮਾਂ ਪਿਓ ਦੀ ਜਾਨ ਲਈ, ਜਿਸਦੇ ਪਿਛੇ ਆਪਨੂੰ ਕੈਦ-ਖਾਨਾ ਭੋਗਣਾ ਪਿਆ ਅਰ ਜਿਸਦੇ ਸਤਿਸੰਗ ਵਿਚ ਆਪ ਆਪਣਾ ਨੱਕ ਵਢਾ ਚੁਕੇ ਹੋ ਅਜ ਫੇਰ ਓਸੇ ਦੀ ਸਹਾਇਤਾ ਲਈ ਆਪ ਤਿਆਰ ਹੋ ਅਰ ਇਸ ਪਾਪ ਵਿਚ ਮੈਥੋਂ ਸਹਾਇਤਾ ਲੈਕੇ ਮੈਨੂੰ ਭੀ ਨਸ਼ਟ ਕਰਨਾ ਚਾਹੁੰਦੇ ਹੋ। ਵਾਹ ਭਾਈ ਸਾਹਿਬ ਵਾਹ! ਤੁਸਾਂ ਚੰਗਾ ਆਪਣੇ ਗੁਰੂ ਦਾ ਨਾਉਂ ਰਖਿਆ ਹੈ ਅਰ ਮੈਨੂੰ ਭੀ ਚੰਗਾ ਉਪਦੇਸ਼ ਕਰਨ ਲਗੇ ਹੋ। ਬੜੇ ਸ਼ੋਕ ਦੀ ਗੱਲ ਹੈ ਕਿ ਆਪ ਜੇਹਾ ਇਕ ਨਿਕੰਮਾਂ ਆਦਮੀ, ਜੋ ਇਕ ਮਾਮੂਲੀ ਵੇਸਵਾ ਪਾਸੋਂ ਆਪਣਾ ਨੱਕ ਵਢਾ ਬੈਠਾ ਹੈ ਰਾਜਾ ਬੀਰੇਂਦ੍ਰ ਸਿੰਘ ਜੇਹੇ ਪ੍ਰਤਾਪੀ ਰਾਜੇ ਦੀ ਜੜ੍ਹ ਪੁਟਣੀ ਚਾਹੁੰਦਾ ਹੈ। ਮੈਂ ਤਾਂ ਰਾਜਾ ਬੀਰੇਂਦ੍ਰ ਸਿੰਘ ਦਾ ਨਿਰਾ ਇਤਨਾ ਅਪ੍ਰਾਧ ਕੀਤਾ ਹੈ ਕਿ ਆਪ ਨੂੰ ਉਨਾਂ ਦੇ ਕੈਦਖਾਨੇ ਵਿਚੋਂ ਕੱਢ ਲਿਆਇਆ ਹਾਂ ਤੇ ਏਸੇ ਨੂੰ ਖਿਮਾ ਕਰਾਉਣ ਦੇ ਆਹਰ ਵਿਚ ਮੈਂ ਲਗਾ ਹੋਇਆ ਹਾਂ ਪਰ ਤੁਸੀ ਕਿ ਜਿਨ੍ਹਾਂ ਪਿਛੇ ਮੈਂ ਅਪ੍ਰਾਧੀ ਹੋਇਆ ਹਾਂ ਫੇਰ..

ਇਹ ਕਹਿੰਦਿਆਂ ੨ ਇੰਦ੍ਰ ਦੇਵ ਦਾ ਮਨ ਭਰ ਆਇਆ ਕ੍ਰੋਧ ਨਾਲ ਉਸਦੇ ਬੁਲ ਫੁਰਕ ਰਹੇ ਸਨ ਤੇ ਅੱਖਾਂ ਵਿਚ ਲਹੂ ਉਤਰ ਆਇਆ ਸੀ। ਜਿਸਨੂੰ ਵੇਖਕੇ ਦਰੋਗੇ ਦਾ ਰੰਗ ਪੀਲਾ ਪੈਗਿਆ ਕੀਤੇ ਹੋਏ ਪਾਪ ਭਯਾਨਕ ਮੂਰਤ ਧਾਰਕੇ ਸਾਹਮਣੇ ਆ ਖਲੋਤੇ

ਅਤ ਓਹ ਦੋਹਾਂ ਹਥਾਂ ਨਾਲ ਮੂੰਹ ਢੱਕ ਕੇ ਰੋਣ ਲਗ ਪਿਆ।

ਥੋੜੇ ਚਿਰ ਪਿਛੋਂ ਫੇਰ ਇੰਦ੍ਰ ਦੇਵ ਬੋਲਿਆ:—ਹਾਇ ਮੈਨੂੰ ਘੜੀ ਮੁੜੀ ਓਹ ਸਮਾਂ ਯਾਦ ਆਉਂਦਾ ਹੈ ਜਦੋਂ ਧਰਮਾਤਮਾ ਤੇ ਦਇਆਵਾਨ ਰਾਜਾ ਗੋਪਾਲ ਸਿੰਘ ਜੀ ਦੇ ਪਿਛੇ ਆਪ ਦੀ ਬੜੀ ਇੱਜ਼ਤ ਹੁੰਦੀ ਸੀ, ਜਦ ਕੋਈ ਸੌਗਾਤ ਉਨਾਂ ਦੇ ਪਾਸ ਪਹੁੰਚਦੀ ਸੀ ਤਾਂ ਓਹ ਪਹਿਲਾਂ ਤੁਹਾਡੇ ਅਗੇ ਰਖਦੇ ਸਨ ਤੇ ਕਹਿੰਦੇ ਸਨ ਭਰਾਤਾ ਜੀ ਇਹ ਲੈ ਲਵੋ। ਅਰ ਜਦ ਕੋਈ ਕੰਮ ਕਰਨਾ ਹੁੰਦਾ ਸੀ ਤਾਂ ਪਹਿਲਾਂ ਆਪਦੀ ਸਲਾਹ ਲੈਂਦੇ ਸਨ ਕਿ ਦਸੋ ਭ੍ਰਾਤਾ ਜੀ ਇਸ ਵਿੱਚ ਆਪਦੀ ਕੀ ਮਰਜ਼ੀ ਹੈ। ਇਹ ਕਹਿਕੇ ਆਪ ਤੋਂ ਸਭ ਰਾਇ ਲੈਂਦੇ ਸਨ। ਅਰ ਜਦ ਕਦੇ ਓਹ ਕ੍ਰੋਧ ਦੀ ਦਸ਼ਾ ਵਿਚ ਹੁੰਦੇ ਸਨ ਤਾਂ ਹੋਰ ਕਿਸੇ ਦਾ ਹੀਆ ਉਨਾਂ ਦੇ ਸਾਹਮਣੇ ਜਾਣ ਦਾ ਨਹੀਂ ਪੈਂਦਾ ਸੀ ਪਰ ਆਪ ਦੇ ਸਾਹਮਣੇ ਹੁੰਦਿਆਂ ਹੀ ਓਹ ਸਿਰ ਨੀਵਾਂ ਕਰਕੇ ਹੱਸ ਪੈਂਦੇ ਸਨ। ਕੀ ਤੁਸੀ ਕਹਿ ਸਕਦੇ ਹੋ ਕਿ ਤੁਹਾਡਾ ਕੋਈ ਡਰ ਸੀ ? ਨਹੀਂ ਕਦੀ ਨਹੀਂ ਓਹ ਤੁਹਾਨੂੰ ਪ੍ਰੇਮ ਕਰਦੇ ਸਨ ਅਰ ਸਮਝਦੇ ਸਨ ਕਿ ਸੁਆਮੀ ਜੀ (ਜਿਨਾਂ ਦੇ ਆਪ ਚੇਲੇ ਹੋ) ਨੇ ਆਪ ਨੂੰ ਚੰਗੀ ਸਿਖ੍ਯਾ ਦਿਤੀ ਹੋਵੇਗੀ। ਉਨ੍ਹਾਂ ਨੂੰ ਕੀ ਪਤਾ ਸੀ ਕਿ ਆਪ ਇਤਨੇ ਵਿਸ਼ਵਾਸ਼-ਘਾਤੀ ਹੋ। ਹਾਇ ! ਤੁਸਾਂ ਉਨ੍ਹਾਂ ਦੇ ਨਾਲ ਅਜੇਹਾ ਭੈੜਾ ਵਰਤਾਓ ਕੀਤਾ ਹੈ। ਧ੍ਰਿਕਾਰ ਹੇ ਅਜੇਹੇ ਜੀਵਨ ਉਤੇ ! ਕਿਸ ਜੀਵਨ ਵਾਸਤੇ ਇਹ ਕੰਮ ? ਕੀ ਤੁਸੀ ਨਹੀਂ ਜਾਣਦੇ ਕਿ ਪ੍ਰਮਾਤਮਾ ਭੀ ਕੋਈ ਚੀਜ ਹੈ ? ਹਛਾ ਹੁਣ ਤੁਸੀ ਆਪਣੇ ਕਮਰੇ ਵਿਚ ਜਾਓ ਅਰ ਪੰਜ ਦਿਨਾਂ ਦੇ ਅੰਦਰ ੨ ਚੰਗੀਤਰਾਂ ਸੋਚ ਲਵੋ ਕਿ ਜਿਸ ਨਾਲ ਆਪਦਾ ਭਲਾ ਹੋਸਕੇ। ਖਬਰਦਾਰ ਇਹ ਗੱਲਾਂ ਜੋ ਹੁਣੇ

ਹੋਈਆਂ ਹਨ ਮਾਯਾਰਾਣੀ ਨੂੰ ਨਾਂ ਦੱਸਣੀਆਂ ਅਰ ਪੰਜ ਦਿਨ ਮੈਨੂੰ ਮਿਲਨ ਦਾ ਯਤਨ ਨਾ ਕਰਨਾ।

## ਅਠਵਾਂ ਕਾਂਡ

ਦਰੋਗਾ ਇੰਦ੍ਰ ਦੇਵ ਤੋਂ ਵਿਦਾ ਹੋਕੇ ਸਿੱਧਾ ਆਪਣੇ ਕਮਰੇ ਵਿਚ ਗਿਆ ਅਰ ਚੱਦਰ ਨਾਲ ਮੂੰਹ ਢੱਕਕੇ ਲੰਮਾ ਪੈਗਿਆ, ਘੰਟਾਕੁ ਰਾਤ ਬੀਤੇ ਮਾਯਾਰਾਣੀ ਉਸਦੇ ਪਾਸ ਆਈ ਚਾਦਰ ਹਟਾਕੇ ਦੇਖਿਆ ਤਾਂ ਬਾਬਾ ਜੀ ਜਾਗਦੇ ਦਿੱਸੇ ਪਰ ਰੰਗ ਹਲਦੀ ਵਾਂਗ ਹੋਰਿਹਾ ਸੀ ਮਲੂਮ ਹੁੰਦਾ ਸੀ ਕਿ ਇਨਾਂ ਦੇ ਸ੍ਰੀਰ ਵਿਚ ਲਹੂ ਦਾ ਨਾਉਂ ਭੀ ਨਹੀਂ। ਬਾਬਾ ਜੀ ਦੀ ਇਹ ਦਸ਼ਾ ਦੇਖਕੇ ਮਾਯਾਰਾਣੀ ਸੁੰਨ ਹੋਗਈ। ਬਾਬਾ ਜੀ ਨੇ ਕਿਹਾ:—ਹੁਣ ਤੂੰ ਜਾਹ ਮੇਰਾ ਸਰੀਰ ਠੀਕ ਨਹੀਂ ਮੈਂ ਸਵੇਰੇ ਤੇਰੇ ਨਾਲ ਗੱਲ ਬਾਤ ਕਰਾਂਗਾ॥

ਮਾਯਾ:--ਮੈਂ ਇਹ ਪੁਛਣ ਆਈ ਹਾਂ ਕਿ ਇੰਦਰ ਦੇਵ ਨੇ ਤੁਹਾਨੂੰ ਕਿਉਂ ਸਦਿਆ ਸੀ ? ਅਰ ਕੀ ਕਿਹਾ ?

ਦਰੋਗਾ--ਕੁਛ ਨਹੀਂ ਨਿਰੀ ਧੀਰਜ ਦਿਤੀ ਹੈ ਅਰ ਕਿਹਾ ਹੈ ਕਿ ਪੰਜ ਚਾਰ ਦਿਨ ਠਹਿਰੋ ਮੈਂ ਪ੍ਰਬੰਧ ਕਰਦਾ ਹਾਂ ਏਨੇ ਨੂੰ ਨਾਗਰ ਭੀ ਫੜੀ ਹੋਈ ਆਜਾਵੇਗੀ ਆਦਮੀ ਗਏ ਹੋਏ ਹਨ।

ਮਾਯਾ:—ਪਰ ਤੁਹਾਡੀ ਤਾਂ ਹੋਰ ਹੀ ਦਸ਼ਾ ਹੋਰਹੀ ਹੈ।

ਦਰੋਗਾ—ਇਸ ਵੇਲੇ ਮੈਥੋਂ ਹੋਰ ਕੁਛ ਨ ਪੁਛ ਮੇਰਾ ਸ੍ਰੀਰ ਠੀਕ ਨਹੀਂ ਮੈਥੋਂ ਗਲ ਭੀ ਨਹੀਂ ਹੁੰਦੀ।

ਮਾਯਾ ਰਾਣੀ ਹੋਰ ਕੁਛ ਨਾ ਪੁਛ ਸਕੀ ਅਰ ਮੁੜਕੇ ਆਪਣੇ ਕਮਰੇ ਵਿਚ ਚਲੀ ਗਈ ਅਰ ਮੰਜੇ ਤੇ ਲੰਮੇ ਪੈਕੇ ਸੋਚਦੀ

ਰਹੀ ਅੰਤ ਨੂੰ ਨੀਂਦ ਦੇ ਵਸ ਪੈਕੇ ਘੂਕ ਸੌਂ ਗਈ।

ਦਿਨ ਚੜ੍ਹੇ ਦਰੋਗੇ ਨੇ ਇੰਦਰ ਦੇਵ ਬਾਬਤ ਪੁਛਿਆ ਤਾਂ ਪਤਾ ਲਗਾ ਕਿ ਓਹ ਏਥੇ ਨਹੀਂ ਹਨ ਇਕ ਆਦਮੀ ਨੇ ਦਸਿਆ ਕਿ ਤਿੰਨ ਚਾਰ ਦਿਨ ਤਕ ਅਉਣ ਨੂੰ ਕਹਿ ਗਏ ਹਨ ਤਦ ਤਕ ਆਪ ਜਾਂ ਮਾਯਾਰਾਣੀ ਏਥੋਂ ਨਾ ਜਾਣਾ। ਹੁਣ ਬਾਬਾ ਜੀ ਨੂੰ ਪਤਾ ਲਗਾ ਕਿ ਇਸ ਸੰਸਾਰ ਵਿਚ ਉਨਾਂ ਦਾ ਕੋਈ ਸਾਥੀ ਨਹੀਂ ਹੈ ਅਰ ਉਨਾਂ ਦੇ ਬੁਰੇ ਕੰਮਾਂ ਨੂੰ ਦੇਖਕੇ ਸਭ ਪਰੇ ਨੱਸਦੇ ਹਨ ਹੁਣ ਉਨਾਂ ਨੂੰ ਬੁਰੇ ਕਰਮਾਂ ਦਾ ਫਲ ਜਰੂਰ ਭੋਗਣਾ ਪਵੇਗਾ।

## ਨੌਵਾਂ ਕਾਂਡ

ਦਰੋਗਾ ਜੀ ਨੂੰ ਏਥੇ ਆਇਆਂ ਚਾਰ ਦਿਨ ਬੀਤ ਗਏ ਹਨ ਅਜ ਪੰਜਵਾਂ ਦਿਨ ਹੈ। ਜਿਸ ਵੇਲੇ ਦਰੋਗਾ ਜੀ ਮੰਜਿਓਂ ਉਠਕੇ ਬਾਹਰ ਨਿਕਲੇ ਉਸ ਵੇਲੇ ਇਕ ਆਦਮੀ ਨੇ ਸਨੇਹਾ ਦਿਤਾ ਕਿ ਇੰਦਰ ਦੇਵ ਜੀ ਤੁਹਾਨੂੰ ਤੇ ਮਾਯਾਰਾਣੀ ਨੂੰ ਨਜਰ ਬਾਗ ਵਿਚ ਸੱਦਦੇ ਹਨ। ਇਹ ਸੁਣ ਕੇ ਬਾਬਾ ਜੀ ਮਾਯਾਰਾਣੀ ਦੇ ਕਮਰੇ ਪਹੁੰਚੇ ਅਰ ਉਸ ਨੂੰ ਨਾਲ ਲੈਕੇ ਇੰਦਰਦੇਵ ਕੋਲ ਗਏ ਉਸ ਵੇਲੇ ਇੰਦਰ ਦੇਵ ਇਕ ਕੁਰਸੀ ਤੇ ਬੈਠਾ ਹੋਇਆ ਸੀ ਤੇ ਉਸਦੇ ਪਾਸ ਦੋ ਹੋਰ ਖਾਲੀ ਕੁਰਸੀਆਂ ਪਈਆਂ ਹੋਈਆਂ ਸਨ। ਪਾਸ ਹੀ ਦੋ ਆਦਮੀ ਨਾਗਰ ਨੂੰ ਫੜੀ ਖਲੋਤੇ ਸਨ ਤੇ ਨਾਗਰ ਦੇ ਹਥ ਪਿਛਲੇ ਪਾਸੇ ਬਧੇ ਹੋਏ ਸਨ। ਇੰਦਰ ਦੇਵ ਨੇ ਦਰੋਗੇ ਅਤੇ ਮਾਯਾ ਰਾਣੀ ਨੂੰ ਖਾਲੀ ਕੁਰਸੀਆਂ ਤੇ ਬੈਠਨ ਦੀ ਸੈਨਤ ਅਰ ਓਹ ਬੈਠ ਗਏ।

ਬਾਬਾ ਜੀ ਦੀ ਦਸ਼ਾ ਦੇਖਕੇ ਮਾਇਆ ਰਾਣੀ ਨੂੰ ਨਿਸਚਾ

ਹੋਗਿਆ ਸੀ ਕਿ ਇੰਦਰ ਦੇਵ ਨੇ ਸਹਾਇਤਾ ਕਰਨ ਤੋਂ ਨਾਂਹ ਕਰ ਦਿਤੀ ਹੈ ਇਸੇ ਲਈ ਬਾਬਾ ਜੀ ਉਦਾਸ ਹੋਗਏ ਸਨ, ਪਰ ਹੁਣ ਨਾਗਰ ਨੂੰ ਸਾਹਮਣੇ ਫੜੀ ਹੋਈ ਵੇਖਕੇ ਮਾਇਆ ਰਾਣੀ ਨੂੰ ਕੁਛ ਧੀਰਜ ਹੋਗਈ, ਉਸਨੇ ਸੋਚਿਆ ਕਿ ਬਾਬਾ ਜੀ ਦੇ ਉਦਾਸ ਹੋਣ ਦਾ ਕੋਈ ਹੋਰ ਕਾਰਨ ਹੋਵੇਗਾ, ਇੰਦਰ ਦੇਵ ਜ਼ਰੂਰ ਸਾਡੀ ਸਹਾਇਤਾ ਕ਼ਰੇਗਾ।

ਪਾਠਕ ਸਮਝ ਹੀ ਗਏ ਹੋਣਗੇ ਕਿ ਨਾਗਰ ਨੂੰ ਫੜੌਣ ਵਾਲਾ ਇੰਦਰ ਦੇਵ ਹੈ ਜਿਸਦਾ ਹਾਲ ਪਿਛੇ ਲਿਖਿਆ ਜਾ ਚੁਕਾ ਹੈ. ਅਰ ਸ਼ਾਮ ਲਾਲ ਜਿਸਨੇ ਕਿ ਨਾਗਰ ਨੂੰ ਫੜਿਆ ਹੈ ਇੰਦਰ ਦੇਵ ਦਾ ਕੋਈ ਏਯਾਰ ਹੋਵੇਗਾ ਜਾਂ ਆਪ ਹੀ ਇੰਦ੍ਰ ਦੇਵ ਹੋਵੇਗਾ।

ਇੰਦਰ ਦੇਵ ਦੇ ਪਾਸ ਜਦ ਮਾਇਆ ਰਾਣੀ ਤੇ ਬਾਬਾ ਜੀ ਬੈਠ ਗਏ ਤਾਂ ਇੰਦਰ ਦੇਵ ਨੇ ਨਾਗਰ ਨੂੰ ਪੁਛਿਆ—ਕੀ ਬਾਬਾ ਜੀ ਦਾ ਨੱਕ ਤੂੰ ਵੱਢਿਆ ਹੈ ?

ਨਾਗਰ—ਜੀ ਹਾਂ ਮੈਂ ਹੀ ਮਾਇਆ ਰਾਣੀ ਦੀ ਆਗਯਾ ਅਨੁਸਾਰ ਨੱਕ ਵਢਿਆ ਹੈ।

ਇੰਦਰਦੇਵ—(ਆਪਣੇ ਆਦਮੀ ਨੂੰ) ਹਛਾ ਤੂੰ ਇਸ ਹਤਯਾਰੀ ਦਾ ਨੱਕ ਤੇ ਕੰਨ ਭੀ ਵੱਢ ਲੈ, ਜੇ ਕੁਛ ਬੋਲੇ ਤਾਂ ਜ਼ਬਾਨ ਭੀ ਵਢ ਲੈ।

ਓਹ ਆਦਮੀ ਮਾਨੋਂ ਅਗੇ ਹੀ ਇਸ ਕੰਮ ਲਈ ਤਿਆਰ ਸੀ ਝਟ ਉਸਨੇ ਨਾਗਰ ਦੇ ਕੰਨ ਤੇ ਨਕ ਵੱਢ ਸੁਟਿਆ। ਫੇਰ ਨਾਗਰ ਕੈਦ ਖਾਨੇ ਵਿਚ ਭੇਜੀ ਗਈ। ਮਾਇਆ ਰਾਣੀ ਨੂੰ ਭੀ ਇੰਦਰ ਦੇਵ ਨੇ ਉਸਦੇ ਕਮਰੇ ਵਿਚ ਭੇਜ ਦਿਤਾ। ਜਦ ਇੰਦਰ ਦੇਵ ਤੇ ਦਰੋਗਾ ਕਲੇ ਰਹਿ ਗਏ ਤਾਂ ਇੰਦਰ ਦੇਵ ਨੇ ਕਿਹਾ:—

ਆਪ ਵੇਖ ਰਹੇ ਹੋ ਕਿ ਜਿਸਨੇ ਅਕਾਰਨ ਆਪ ਦੇ ਨਾਲ ਥੋੜੀਜੇਹੀ ਬੁਰਿਆਈ ਕੀਤੀਸੀ ਉਸ ਬੁਰਿਆਈਦਾ ਈਸ਼ਵਰ ਨੇ ਉਸਨੂੰ ਦੂਨਾ ਬਦਲਾ ਦੇ ਦਿਤਾ ਹੈ। ਆਪਨੂੰ ਭੀ ਇਸੇ ਤਰਾਂ ਵਿਚਾਰਨਾ ਚਾਹੀਦਾ ਹੈ ਕਿ ਕੀ ਰਾਜਾ ਬੀਰੇਂਦਰ ਸਿੰਘ ਤੇ ਰਾਜਾ ਗੋਪਾਲ ਸਿੰਘ ਨਾਲ (ਜੋ ਕਿ ਬੜੇ ਧਰਮੀ ਤੇ ਕਿਸੇ ਨੂੰ ਦੁਖ ਨਾ ਦੇਣ ਵਾਲੇ ਹਨ) ਵੈਰ ਕਰਨ ਵਾਲਾ ਨ ਦੁਖ ਪਾਵੇਗਾ ?

ਦਰੋਗਾ—ਆਪਦਾ ਕਹਿਣਾ ਠੀਕ ਹੈ ਪ੍ਰੰਤੂ..................

ਦਰੋਗੇ ਨੇ ਪ੍ਰੰਤੂ ਦੇ ਅਗੇ ਕੁਛ ਕਿਹਾ ਹੀ ਨਹੀਂ ਸੀ ਕਿ ਇੰਦਰ ਦੇਵ ਨੂੰ ਫੇਰ ਕ੍ਰੋਧ ਆਗਿਆ ਅਰ ਓਸਨੇ ਲਾਲ ਅੱਖਾਂ ਕਰਕੇ ਬਾਬਾ ਜੀ ਵਲ ਦੇਖਕੇ ਕਿਹਾਃ—

ਮੈਂ ਇਤਨਾ ਸਿਰ ਖਪਾਇਆਹੈ ਪਰਆਪਦੀ ਪਰੰਤੂ ਅਜੇ ਨਹੀਂ ਹਟੀ, ਹਛਾ ਜੋ ਤੁਹਾਡੇ ਮਨ ਵਿਚ ਆਵੇ ਸੋ ਕਰੋ ਮੇਰੇ ਪਾਸੋਂ ਕਿਸੇ ਪਰਕਾਰ ਦੀ ਆਸ਼ਾ ਨਾ ਰਖੋ। ਮੈਂ ਤਾਂ ਉਨਾਂ ਦੇ ਸਾਹਮਣੇ ਆਪਣੇ ਆਪਨੂੰ ਇਕ ਚਿੜੀ ਦੇ ਸਾਮਾਨ ਭੀ ਨਹੀਂ ਸਮਝਦਾ, ਮੈਨੂੰ ਚੰਗੀ ਤਰਾਂ ਨਿਸਚਾ ਹੈ ਕਿ ਜਿਥੇ ਹਵਾ ਭੀ ਨਹੀਂ ਪਹੁੰਚਦੀ ਓਥੇ ਬੀਰੇਂਦਰ ਸਿੰਘ ਦੇ ਏਯਾਰ ਜਾ ਪਹੁੰਚਦੇ ਹਨ। ਇਹ ਕਹਿਕੇ ਇੰਦਰ ਦੇਵ ਨੇ ਆਪਣੇ ਖੀਸੇ ਵਿਚੋਂ ਇਕ ਚਿੱਠੀ ਕੱਢਕੇ ਦਰੋਗੇ ਦੇ ਹਥ ਦਿੱਤੀ ਅਰ ਕਿਹਾ ਸੁਣੋ ਅਜ ਸਵੇਰੇ ਜਦ ਮੈਂ ਸੁਤਾ ਉਠਿਆ ਤਾਂ ਦੇਖਿਆ ਕਿ ਇਹ ਚਿੱਠੀ ਤਵੀਤ ਵਾਂਗ ਮੇਰੇ ਗਲ ਵਿਚ ਪਈ ਹੋਈ ਸੀ। ਉਫ ! ਜਿਸਦੇ ਅਧੀਨ ਏਹੋ ਜੇਹੇ ਏਯਾਰ ਹਨ ਉਸਦੇ ਨਾਲ ਝਗੜਨਾ ਆਪਨੇ ਹਥੀਂ ਆਪਣੀ ਮੌਤ ਸੱਦਣੀ ਹੈ।

ਬਾਬਾ ਜੀ ਨੇ ਡਰਦਿਆਂ ੨ ਓਹ ਚਿੱਠੀ ਇੰਦਰ ਦੇਵ

ਪਾਸੋਂ ਲੈਕੇ ਪੜ੍ਹੀ ਇਹ ਲਿਖਿਆ ਸੀ।

ਇੰਦਰਦੇਵ—ਤੁਸਾਂ ਇਹ ਨਾਂ ਸਮਝਨਾ ਕਿ ਅਜੇਹੇ ਗੁਪਤ ਅਸਥਾਨ ਵਿਚ ਰਹਿਕੇ ਤੁਸੀ ਸਾਡੀ ਨਜ਼ਰ ਵਿਚੋਂ ਲੁਕੋ ਹੋਏ ਹੋ ਪਰ ਇਹ ਗੱਲ ਨਹੀਂ। ਅਸੀ ਚੰਗੀ ਤਰਾਂ ਜਾਣਦੇ ਹਾਂ ਕਿ ਤੁਸੀ ਚੰਗੇ ਏਯਾਰ, ਬੁਧੀਵਾਨ ਅਤੇ ਬਹਾਦਰ ਪੁਰਸ਼ ਹੋ। ਪਰੰਤੂ ਬੁਰਿਆਈ ਕਰਨਾ ਤਾਂ ਕਿਸੇ ਪਾਸੇ ਰਿਹਾ ਅਸੀ ਬਿਨਾਂ ਬੁਲਾਏ ਜਾਂ ਕਿਸੇ ਕਾਰਨ ਦੇ ਬਿਨਾਂ ਕਿਸੇ ਦੇ ਸਾਹਮਣੇ ਭੀ ਨਹੀਂ ਜਾਂਦੇ, ਇਸੇ ਕਰਕੇ ਅਜ ਤਕ ਤੁਹਾਡਾ ਸਾਡਾ ਟਾਕਰਾ ਨਹੀਂ ਹੋਇਆ। ਤੁਸੀ ਇਹ ਨਾਂ ਸਮਝਨਾ ਕਿ ਤੁਸੀ ਨਿਰਦੋਸ਼ ਹੋ। ਦੁਸ਼ਟ ਦਰੋਗੇ ਨੂੰ ਰੋਹਤਾਸ ਗੜ੍ਹ ਦੇ ਤਹਿਖਾਨੇ ਵਿਚੋਂ ਕਢ ਲੈਜਾਣ ਦਾ ਦੋਸ਼ ਤੁਹਾਡੇ ਸਿਰ ਤੇ ਹੈ ਪਰ ਤੁਸਾਂ ਇਹ ਬੜੀ ਬੁਧਵਾਨੀ ਕੀਤੀ ਹੈ ਕਿ ਸਾਡੇ ਕਿਸੇ ਆਦਮੀ ਨੂੰ ਦੁਖ ਨਹੀਂ ਦਿਤਾ ਏਸੇ ਕਰਕੇ ਤੁਸੀ ਅਜ ਤਕ ਬਚੇ ਹੋਏ ਹੋ। ਪਰ ਮੈਂ ਹੁਣ ਤੁਹਾਨੂੰ ਵਧਾਈ ਦੇਂਦਾ ਹਾਂ ਕਿ ਸ੍ਰੀ ਮਾਨ ਤੇਜ ਸਿੰਘ ਜੀ ਨੇ ਤੁਹਾਡਾ ਦੁਸ਼ਟ ਦਰੋਗੇ ਨੂੰ ਛੁਡਾ ਲੈਜਾਣ ਦਾ ਅਪਰਾਧ ਖਿਮਾ ਕਰ ਦਿਤਾ ਹੈ। ਕਾਰਨ ਇਹ ਕਿ ਓਹ ਤੁਹਾਡਾ ਗੁਰਭਾਈ ਹੈ ਸੋ ਤੁਹਾਨੂੰ ਕੁਛ ਨਾ ਕੁਛ ਉਸਦੀ ਸਹਾਇਤਾ ਜਰੂਰ ਕਰਨੀ ਚਾਹੀਦੀ ਸੀ ਭਾਂਵੇਂ ਓਹ ਨੀਚ ਤੁਹਾਡਾ ਗੁਰਭਾਈ ਕਹਾਉਣ ਦੇ ਯੋਗ ਨਹੀਂ ਹੈ, ਹਛਾ ਜੋ ਕੁਛ ਕੀਤਾ ਸੋ ਚੰਗਾ ਕੀਤਾ ਪਰ ਹੁਣ ਤੁਹਾਨੂੰ ਦਸਿਆ ਜਾਂਦਾ ਹੈ ਕਿ ਅੱਜ ਤੋਂ ਮਾਇਆ ਰਾਣੀ, ਦਰੋਗਾ ਯਾ ਸਾਡੇ ਕਿਸੇ ਹੋਰ ਵੈਰੀ ਦੀ ਜੇ ਤੁਸੀ ਸਹਾਇਤਾ ਕਰੋਗੇ, ਪੱਖ ਕਰੋਗੇ ਜਾਂ ਕਿਸੇ ਨੂੰ ਸਾਡੀ ਕੈਦ ਵਿਚੋਂ ਕਢ ਲੈਜਾਣ ਦਾ ਯਤਨ ਕਰੋਗੇ ਤਾਂ ਤੁਹਾਡੇ ਵਾਸਤੇ ਚੰਗਾ ਨਾ ਹੋਵੇਗਾ ਅਰ ਤੁਸੀ ਦੁਨਾਰ ਦੇ ਤਹਿਖਾਨੇ ਵਿਚ

ਹੱਥ ਕੜੀ ਬੇੜੀ ਸਹਿਤ ਬੈਠੇ ਹੋਵੋਗੇ, ਪਤਾ ਨਹੀਂ ਕਿ ਇਸ ਤੋਂ ਵਧੀਕ ਦੁਰਦਸ਼ਾ ਕੀਤੀ ਜਾਵੇ। ਹਾਂ ਜੇ ਤੁਸੀ ਇਸ ਸੰਸਾਰ ਵਿਚ ਨੇਕੀ, ਧਰਮ ਤੇ ਈਮਾਨ ਦਾਰੀ ਨਾਲ ਰਹੋਗੇ ਤਾਂ ਈਸ਼੍ਵਰ ਤੁਹਾਡਾ ਭਲਾ ਕਰੇਗਾ, ਅਸੀ ਲੋਕ ਭੀ ਬਹਾਦਰ ਤੇ ਨੇਕ ਅਰ ਧਰਮਾਤਮਾ ਪੁਰਸ਼ਾਂ ਦੀ ਸਹਾਇਤਾ ਕਰਨ ਲਈ ਹਰ ਵੇਲੇ ਤਿਆਰ ਰਹਿੰਦੇ ਹਾਂ। ਇਸਦੇ ਬਿਨਾਂ ਇਕ ਹੋਰ ਗੱਲ ਭੀ ਸੁਣ ਲਵੋ। ਦੋ ਤਲਿਸਮੀ ਖੰਜਰ ਜੋ ਸਾਡੀ ਮਲਕੀਅਤ ਹਨ ਨਾਗਰ ਅਤੇ ਮਾਇਆ ਰਾਣੀ ਦੇ ਪਾਸ ਚਲੇ ਗਏ ਹਨ। ਇਸ ਵੇਲੇ ਦਰੋਗੇ ਨੂੰ ਨਾਲ ਲੈਕੇ ਮਾਇਆ ਰਾਣੀ ਤੁਹਾਡੇ ਪਾਸੋਂ ਸਹਾਇਤਾ ਲੈਣ ਆਈ ਹੈ ਸੋ ਉਸਨੂੰ ਤਾਂ ਤੁਸੀ ਕੁਛ ਨਾਂ ਕਹੋ ਉਸਦੇ ਪਾਸ ਜੋ ਸਾਡਾ ਖੰਜਰ ਹੈ ਸੋ ਅਸੀ ਆਪ ਲੈ ਲਵਾਂਗੇ। ਪਰ ਨਾਗਰ ਦੇ ਪਾਸ ਜੋ ਤਲਿਸਮੀ ਖੰਜਰ ਹੈ ਓਹ ਤੁਹਾਡੇ ਇਕ ਏਯਾਰ ਕੋਲ ਹੈ ਜੋ ਸ਼ਾਮ ਲਾਲ ਬਣਕੇ ਨਾਗਰ ਨੂੰ ਫੜਨ ਗਿਆ ਸੀ ਤੇ ਉਸਨੂੰ ਫੜ ਲਿਆਇਆ ਹੈ। ਓਹ ਖੰਜਰ ਤੁਹਾਡੇ ਪਾਸ ਪਹੁੰਚ ਗਿਆ ਹੋਵੇਗਾ, ਸੋ ਤੁਹਾਨੂੰ ਚਾਹੀਦਾ ਹੈ ਕਿ ਓਹ ਖੰਜਰ ਸਾਡੇ ਹਵਾਲੇ ਕਰ ਦੇਵੋ ਅਸੀ ਕਲ ਦੁਪੈਹਰ ਵੇਲੇ ਤੁਹਾਨੂੰ ਤੁਹਾਡੀ ਗੁਫਾ ਦੇ ਮੂੰਹ ਅਗੇ ਮਿਲਾਂਗੇ ਜੇ ਤੁਸੀ ਓਹ ਤਲਿਸਮੀ ਖੰਜਰ ਲੈਕੇ ਸਾਨੂੰ ਨਾ ਮਿਲੋਗੇ ਤਾਂ ਸਮਝਿਆ ਜਾਵੇਗਾ ਕਿ ਤੁਸੀ ਦਰੋਗੇ ਤੇ ਮਾਇਆ ਰਾਣੀ ਦਾ ਸਾਥ ਦੇਣ ਲਈ ਤਿਆਰ ਹੋ ਗਏ ਹੋ ਫੇਰ ਜੋ ਕੁਛ ਹੋਵੇਗਾ ਵੇਖਿਆ ਜਾਵੇਗਾ।

ਮਿਤੀ ੧੩ ਪ੍ਰਿਥਮ ਰਿਤੂ ਸੰਮਤ ੪੪੨ } ਆਪਨੂੰ ਹੁਸ਼ਿਆਰ ਕਰਨ ਵਾਲਾ ਇਕ ਬਾਲਕ "ਭੈਰੋਂ ਸਿੰਘ ਏਯਾਰ"

ਚਿੱਠੀ ਪੜ੍ਹ ਕੇ ਦਰੋਗੇ ਨੇ ਇੰਦਰ ਦੇਵ ਦੇ ਹੱਥ ਦਿਤੀ,

ਉਸ ਵੇਲੇ ਦਰੋਗੇ ਦਾ ਮੂੰਹ ਡਰ ਚਿੰਤਾ ਅਤੇ ਨਿਰਾਸ਼ਤਾ ਦੇ ਕਾਰਨ ਪੀਲਾ ਪੈਗਿਆ ਸੀ ਅਰ ਓਹ ਆਪਣੇ ਭਵਿਖਤ ਤੇ ਧਿਆਨ ਮਾਰਨ ਕਰਕੇ ਅਧਮੋਇਆ ਹੋ ਰਿਹਾ ਸੀ, ਭੈਰੋਂ ਸਿੰਘ ਦੀ ਚਿੱਠੀ ਵਿਚ ਤਲਿਸਮੀ ਖੰਜਰ ਦਾ ਵਰਨਨ ਹੋਣ ਕਰਕੇ ਦਰੋਗੇ ਨੇ ਇੰਦਰ ਦੇਵ ਦੇ ਹਥਾਂ ਤੇ ਨਜ਼ਰ ਮਾਰੀ ਤਾਂ ਵੇਖਿਆ ਜੋ ਸਚ ਮੁਚ ਤਲਿਸਮੀ ਖੰਜਰ ਦੇ ਜੋੜ ਦੀ ਮੁੰਦਰੀ ਉਸਦੀ ਉਂਗਲ ਵਿੱਚ ਹੈ ਸੋ ਉਸਨੂੰ ਨਿਸਚਾ ਹੋਗਿਆ ਕਿ ਕੋਈ ਗੱਲ ਉਸਤੋਂ ਲੁਕੀ ਛਿਪੀ ਨਹੀਂ, ਹੁਣ ਇੰਦਰ ਦੇਵ ਸਹਾਇਤਾ ਕਰਦਾ ਨਹੀਂ ਨਜ਼ਰ ਆਉਂਦਾ। ਦਰੋਗਾ ਏਨਾਂ ਸੋਚਾਂ ਵਿਚ ਕੁਛ ਚਿਰ ਸਿਰ ਝੁਕਾਈ ਖਲੋਤਾ ਰਿਹਾ ਅਰ ਇੰਦਰ ਦੇਵ ਉਸਦੇ ਮੂੰਹ ਵਲ ਦੇਖਦਾ ਰਿਹਾ ਛੇਕੜ ਇੰਦਰ ਦੇਵ ਨੇ ਕਿਹਾਃ—ਮੈਂ ਸਮਝਦਾ ਹਾਂ ਕਿ ਇਸ ਚਿੱਠੀ ਦੇ ਹਰ ਇਕ ਪਦ ਨੂੰ ਆਪਨੇ ਚੰਗੀ ਤਰਾਂ ਵਿਚਾਰਿਆ ਹੋਵੇਗਾ ਅਰ ਇਸਦਾ ਭਾਵ ਚੰਗੀ ਤਰਾਂ ਸਮਝ ਗਏ ਹੋਵੋਗੇ ?

ਦਰੋਗਾ—ਜੀ ਹਾਂ।

ਇੰਦ੍ਰ ਦੇਵ—ਹਛਾ ਜੇ ਕੋਈ ਹੋਰ ਹੁੰਦਾ ਤਾਂ ਮੈਂ ਓਸਨੂੰ ਹੁਣੇ ਬਾਹਰ ਕਢਵਾ ਦੇਂਦਾ ਪ੍ਰੰਤੂ ਆਪ ਮੇਰੇ ਗੁਰ ਭਾਈ ਹੋ ਮੈਂ ਆਪਨੂੰ ਤਿੰਨਾਂ ਦਿਨਾਂ ਦੀ ਮੋਹਲਤ ਦੇਂਦਾ ਹਾਂ ਕਿ ਆਪ ਤਿੰਨ ਦਿਨ ਏਥੇ ਰਹਿਕੇ ਆਪਣਾ ਬੁਰਾ ਭਲਾ ਸੋਚ ਲਵੋ ਫੇਰ ਜੋ ਮਰਜੀ ਹੋਵੇ ਸੋ ਮੈਨੂੰ ਦਸੋ। ਇਸ ਗੱਲ ਦਾ ਧਿਆਨ ਰਖਣਾ ਕਿ ਜੇ ਆਪ ਦੀ ਨਿਯਤ ਚੰਗੀ ਰਹੀ ਤਾਂ ਮੈਂ ਆਪਦੀ ਵਲੋਂ ਕੈਹਕੇ ਆਪਦਾ ਅਪਾਧ ਖਿਮਾ ਕਰੌਣ ਦਾ ਯਤਨ ਕਰਾਂਗਾ। ਨਹੀਂ ਤਾਂ ਰਾਜਾ ਬੀਰੇਂਦ੍ਰ ਸਿੰਘ ਦੇ ਵਿਰੁੱਧ ਮੈਥੋਂ ਸਹਾਇਤਾ ਮਿਲਣ

ਵੀ ਆਸ਼ਾ ਨ ਰਖਣੀ।

ਦਰੋਗਾ–ਕੀ ਆਪ ਇਹ ਤਲਿਸਮੀ ਖੰਜਰ ਭੈਰੋਂ ਸਿੰਘ ਨੂੰ ਦੇ ਦੇਵੋਗੇ ?

ਇੰਦ੍ਰ ਦੇਵ–ਹਾਂ ਕੀ ਆਪਨੂੰ ਕੁਛ ਸੰਦੇਹ ਹੈ ? ਸ਼ੋਕ !

ਦਰੋਗੇ ਨੇ ਫੇਰ ਹੋਰ ਕੁਛ ਨ ਕਿਹਾ ਤੇ ਚੁਪ ਚਾਪ ਉਠਕੇ ਆਪਣੇ ਕਮਰੇ ਵਿਚ ਚਲਾ ਗਿਆ। ਮਾਯਾਰਾਣੀ ਅੱਗੇ ਹੀ ਇਹ ਜਾਣਨ ਲਈ ਕਿ ਇੰਦ੍ਰ ਦੇਵ ਨੇ ਕੀ ਕਿਹਾ ਹੈ ਦਰੋਗੇ ਦੇ ਕਮਰੇ ਵਿਚ ਬੈਠੀ ਹੋਈ ਸੀ। ਉਸਨੇ ਪੁਛਿਆ ਦਸੋ ਇੰਦ੍ਰ ਦੇਵ ਨੇ ਕੀ ਕਿਹਾ ਹੈ ? ਨਾਗਰ ਤੋਂ ਤਾਂ ਚੰਗਾ ਬਦਲਾ ਲਿਆ ਸੂ !

ਦਰੋਗਾ–ਇੰਦ੍ਰ ਦੇਵ ਨੇ ਸਾਫ ਨਾਂਹ ਕਰ ਦਿਤੀ ਹੈ ਕਿ ਮੈਥੋਂ ਕੋਈ ਸਹਾਇਤਾ ਨ ਮੰਗਣੀ ਇਹ ਕਹਿਕੇ ਦਰੋਗੇ ਨੇ ਓਹ ਸਭ ਗਲਾਂ ਸੁਣਾਈਆਂ ਜੋ ਇੰਦ੍ਰਦੇਵ ਨਾਲ ਹੋਈਆਂ ਸਨ ਅਤੇ ਭੈਰੋਂ ਸਿੰਘ ਦੀ ਚਿੱਠੀ ਦਾ ਹਾਲ ਭੀ ਦਸਿਆ।

ਮਾਯਾ:–(ਹਾਉਕਾ ਭਰਕੇ ਅਰ ਇਹ ਸੋਚਕੇ ਕਿ ਕਿਤੇ ਦਾਰੋਗਾ ਇੰਦ੍ਰਦੇਵ ਦੀਆਂ ਗਲਾਂ ਵਿਚ ਆਕੇ ਮੇਰਾ ਸਾਥ ਹੀ ਨ ਛਡ ਦੇਵੇ) ਸ਼ੋਕ ! ਇੰਦ੍ਰਦੇਵ ਤਾਂ ਕੁਛ ਭੀ ਨ ਨਿਕਲਿਆ ਬੜਾ ਹੀ ਡਰਪੋਕ ਹੈ। ਹਾਂ ਓਹ ਨਿਰਾ ਖਾ ਛੱਡਣਾ ਤੇ ਸੌਂ ਰਹਿਣਾ ਜਾਣਦਾ ਹੈ, ਉਸਨੂੰ ਉੱਦਮ ਤੇ ਯਤਨ ਦੀ ਕਦਰ ਨਹੀਂ ਹੈ ਓਹ ਨਹੀਂ ਜਾਂਣਦਾ ਕਿ ਹਿੰਮਤ ਕੀਤਿਆਂ ਕੀ ਕੁਛ ਹੋ ਸਕਦਾ ਹੈ ! ਦੇਖੋ ਮੈਂ ਕੌਣ ਸਾਂ ਤੇ ਉੱਦਮ ਕੀਤਿਆਂ ਕੀ ਬਣ ਗਈ। ਹੁਣ ਜੇ ਜ਼ਰਾ ਬਿਪਤਾ ਆਗਈ ਹੈ ਤਾਂ ਮੈਂ ਕਿਉਂ ਘਬਰਾਵਾਂ ? ਤੁਸੀਂ ਮੇਰੀ ਤੇ ਆਪਣੀ ਹਿੰਮਤ ਦਾ ਭਰੋਸਾ ਰਖੋ ਦੇਖੋ ਤਾਂ ਸਹੀ ਮੈਂ ਆਪਣੇ ਵੈਰੀਆਂ ਨੂੰ ਕੇਹਾ ਨਾਚ ਨਚਾਉਂਦੀ ਹਾਂ ਹੁਣ ਆਪ ਦੇਖੋਂ

ਚੁਪ ਚਾਪ ਨਿਕਲ ਜਾਣ ਦਾ ਪ੍ਰਬੰਧ ਕਰੋ।

ਸੰਸਾਰ ਵਿਚ ਭਲੀ ਗਲ ਦਾ ਅਸਰ ਚਿਰਕਾ ਹੁੰਦਾ ਹੈ ਪਰ ਖੋਟਾ ਮੰਤ੍ਰ ਛੇਤੀ ਹੀ ਫਲਦਾਇਕ ਹੋ ਜਾਂਦਾ ਹੈ। ਮਾਯਾਰਾਣੀ ਦੀਆਂ ਖੋਟੀਆਂ ਗਲਾਂ ਦਾ ਅਸਰ ਦਰੋਗੇ ਤੇ ਛੇਤੀ ਹੋਗਿਆ ਦਿਨ ਚੜਦੇ ਹੀ ਇੰਦ੍ਰਦੇਵ ਨੇ ਸੁਣ ਲਿਆ ਕਿ ਮੇਰੇ ਦੋਵੇਂ ਪ੍ਰਾਹੁਣੇ ਅਰਥਾਤ ਮਾਯਾ ਰਾਣੀ ਅਤੇ ਦਰੋਗਾ ਰਾਤ ਨੂੰ ਕਿਸੇ ਵੇਲੇ ਚੁਪ ਚੁਪਾਤੇ ਨਿਕਲ ਗਏ ਹਨ।

## ਦੁਸ਼ਟਾਂ ਕਾਂਡ

ਦੋਪਹਿਰ ਦੀ ਕੜਾਕੇ ਦੀ ਧੁਪ ਤੋਂ ਵਿਆਕੁਲ ਹੋਕੇ ਇਕ ਨਹਿਰ ਦੇ ਕੰਢੇ ਸੰਘਣੇ ਬ੍ਰਿਛਾਂ ਹੇਠਾਂ ਦੋ ਆਦਮੀ ਬੈਠੇ ਗਲਾਂ ਕਰ ਰਹੇ ਹਨ, ਇਨਾਂ ਵਿਚੋਂ ਇਕ ਤਾਂ ਓਹ ਨੱਕ ਵੱਢਿਆ ਦਰੋਗਾ ਹੈ ਤੇ ਦੂਸ੍ਰੀ ਮਾਯਾ ਰਾਣੀ ਹੈ ਜੋ ਇਸ ਦਸ਼ਾ ਨੂੰ ਪਹੁੰਚ ਕੇ ਭੀ ਹਿੰਮਤ ਨਹੀਂ ਹਾਰਦੀ। ਇਹ ਦੋਵੇਂ ਇੰਦ੍ਰ ਦੇਵ ਦੇ ਘਰੋਂ ਚੁਪ ਚੁਪਾਤੇ ਨਿਕਲ ਆਏ ਹਨ, ਅਰ ਹੁਣ ਇੰਦ੍ਰ ਦੇਵ ਸਮੇਤ ਸਭਨਾਂ ਤੋਂ ਵੈਰ ਲੈਣ ਦੀ ਗੋਂਦ ਗੁੰਦ ਰਹੇ ਹਨ।

ਮਾਯਾ:-ਕੋਈ ਡਰ ਨਹੀਂ, ਮੈਨੂੰ ਕੁਛ ਪ੍ਰਬੰਧ ਕਰ ਲੈਣਾ ਦੇਵੋ ਮੈਂ ਇੰਦ੍ਰਦੇਵ ਨਾਲ ਭੀ ਸਿਝ ਲਵਾਂਗੀ।

ਦਰੋਗਾ-ਮੈਨੂੰ ਭੀ ਇੰਦ੍ਰਦੇਵ ਤੇ ਬੜਾ ਕ੍ਰੋਧ ਹੈ ਨਕਾਰੇ ਨੇ ਅਜੇਹੇ ਕੁਵੇਲੇ ਸਹਾਇਤਾ ਦੇਣ ਤੋਂ ਨਾਂਹ ਕਰ ਦਿਤੀ ਹੈ। ਹੱਛਾ ਹੁਣ ਇਹ ਸੋਚੋ ਕਿ ਬੀਰੇਂਦ੍ਰ ਸਿੰਘ ਦਾ ਕੌਣ ੨ ਵੈਰੀ ਹੈ ਅਰ ਓਨਾਂ ਨੂੰ ਕਿਸਤਰਾਂ ਆਪਣਾ ਸਾਥੀ ਬਨਾਉਣਾ ਚਾਹੀਦਾ ਹੈ ਕਿਉਂਕਿ ਸਾਡਾ ਪਹਿਲਾ ਇਹ ਕੰਮ ਹੈ ਕਿ ਆਪਣੀ ਮੰਡਲੀ

ਵਧਾਈਏ।

ਮਾਯਾ:-ਹਛਾ ਤੁਸੀਂ ਓਨਾਂ ਦੇ ਨਾਉ ਤਾਂ ਲਵੋ ਅਰ ਇਹ ਭੀ ਦਸੋ ਜੁ ਐਸ ਸਮੇਂ ਕਿਥੇ ਹਨ?

ਦਰੋਗਾ-(ਸੋਚਕੇ) ਮਹਾਰਾਜ ਸ਼ਿਵਦੱਤ, ਭੀਮਸੈਨ ਤੇ ਓਹਨਾਂ ਦੇ ਸਾਥੀ ਇਕ ਮਾਧਵੀ, ਦੋ ਦਿਗ ਬਿਜੈ ਸਿੰਘ ਦਾ ਪੁਤ੍ਰ ਕਲਜਾਣ ਸਿੰਘ, ਤਿੰਨ ਸ਼ੇਰ ਅਲੀ ਖਾਂ, ਜਿਸਦੀ ਧੀ ਨੂੰ ਬੀਰੇਂਦ੍ਰ ਸਿੰਘ ਨੇ ਕੈਦ ਕੀਤਾ ਹੋਇਆ ਹੈ ਚਾਰ ਤੇ ਓਸਦੇ ਅਣਗਿਨਤ ਸਾਥੀ।

ਮਾਯਾ:-ਠੀਕ ਹੈ ਇਨਾਂ ਲੋਕਾਂ ਦੇ ਨਾਲ ਮਿਲ ਜਾਣ ਨਾਲ ਅਸੀ ਬੀਰੇਂਦ੍ਰ ਸਿੰਘ ਤੇ ਓਸਦੇ ਸਾਥੀਆਂ ਨੂੰ ਜਮਲੋਕ ਪੁਚਾ ਸਕਦੇ ਹਾਂ ਅਰ ਇਹ ਲੋਕ ਬੜੀ ਪ੍ਰਸੰਨਤਾ ਨਾਲ ਸਾਡਾ ਸਾਥ ਦੇਣਗੇ ਪਰ ਸ਼ੋਕ ਹੈ ਕਿ ਸ਼ੇਰ ਅਲੀ ਖਾਂ ਦੇ ਬਿਨਾ ਹੋਰ ਸਭ ਕੈਦ ਹਨ। ਹਾਂ ਇਹ ਤਾਂ ਦੱਸੋ ਕਿ ਮਹਾਰਾਜਾ ਸ਼ਿਵਦੱਤ ਨੂੰ ਕਿਸਨੇ ਕੈਦ ਕੀਤਾ ਸੀ?

ਦਰੋਗਾ-ਮੈਨੂੰ ਸਭ ਪਤਾ ਲਗ ਚੁਕਾ ਹੈ ਕਿ ਭੂਤ ਨਾਥ ਨੇ ਰੂਹਾ ਬਣਕੇ ਓਸਨੂੰ ਧੋਖਾ ਦਿਤਾ ਸੀ ਅਰ ਹੁਣ ਓਹ ਕਮਲਨੀ ਦੇ ਤਲਿਸਮੀ ਤਲਾਓ ਵਾਲੇ ਮਕਾਨ ਵਿਚ ਕੈਦ ਹੈ ਮਾਧਵੀ ਤੇ ਮਨੋਰਮਾ ਭੀ ਓਥੇ ਹੀ ਕੈਦ ਹਨ।

ਮਾਯਾ:-ਉਸ ਮਕਾਨ ਵਿਚੋਂ ਛੁਡਾਉਨਾ ਜਰਾ ਔਖਾ ਹੈ ਸੋ ਭੀ ਇਸ ਵੇਲੇ ਜਦ ਕਿ ਸਾਡੇ ਪਾਸ ਕੋਈ ਏਯਾਰ ਨਹੀਂ ਹੈ।

ਦਰੋਗਾ-(ਅਚਾਨਕ ਕੋਈ ਗੱਲ ਯਾਦ ਆ ਜਾਣ ਤੇ) ਹਾਂ ਮੈਂ ਇਹ ਤਾਂ ਪੁਛਣਾ ਭੁਲ ਹੀ ਗਿਆ ਕਿ ਤੇਰੇ ਦੋਵੇਂ ਏਯਾਰ ਬਿਹਾਰੀ ਸਿੰਘ ਤੇ ਹਰਨਾਮ ਸਿੰਘ ਕਿਥੇ ਹਨ? ਮਲੂਮ ਹੁੰਦਾ

ਹੈ ਕਿ ਤੇਰੀ ਇਸ ਅਵਸਥਾ ਦਾ ਉਨ੍ਹਾਂ ਨੂੰ ਪਤਾ ਨਹੀਂ, ਪਰ ਇਹ ਭੀ ਨਹੀਂ, ਇਹ ਕਦੇ ਨਹੀਂ ਹੋ ਸਕਦਾ ਕਿ ਜਮਾਨੀਆਂ ਵਿਚ ਇਤਨਾ ਫਸਾਦ ਮਚੇ ਅਰ ਤੂੰ ਨੱਸ ਨਿਕਲੇਂ ਇਹ ਕੋਈ ਸਾਧਾਰਨ ਗੱਲ ਨਹੀਂ ਹੈ ਜਿਸਦੀ ਖਬਰ ਤੇਰੇ ਏਯਾਰਾਂ ਨੂੰ ਨ ਹੁੰਦੀ, ਇਸਦਾ ਕੋਈ ਜਰੂਰ ਕਾਰਨ ਹੈ !

ਇਹ ਸੁਣਕੇ ਮਾਯਾਰਾਨੀ ਸੋਚ ਵਿਚ ਪੈਗਈ ਕਿ ਦਰੋਗੇ ਦੀ ਗੱਲ ਦਾ ਕੀ ਉੱਤਰ ਦੇਵਾਂ ਕਿਉਂਕਿ ਉਸਨੇ ਦੋਹਾਂ ਏਯਾਰਾਂ ਨੂੰ ਮਾਰ ਦੇਣ ਦੀ ਗੱਲ ਅਜੇ ਤਕ ਨਹੀਂ ਦੱਸੀ ਸੀ। ਉਸਨੇ ਸੋਚਿਆ ਕਿ ਜੇ ਦਰੋਗੇ ਨੂੰ ਇਹ ਮਲੂਮ ਹੋਜਾਵੇਗਾ ਕਿ ਮੈਂ ਦੋਹਾਂ ਏਯਾਰਾਂ ਨੂੰ ਮਾਰ ਸੁਟਿਆ ਹੈ ਤਾਂ ਓਹ ਬੜਾ ਕ੍ਰੋਧ ਕਰੇਗਾ ਕਿਉਂਕਿ ਏਯਾਰਾਂ ਨੂੰ ਮਾਰਨਾ ਬਹੁਤ ਬੁਰਾ ਹੈ ਫੇਰ ਆਪਣੇ ਨਿਜ ਦੇ ਏਯਾਰਾਂ ਨੂੰ ਬਿਨਾਂ ਅਪ੍ਰਾਧੋਂ ਮਾਰਨਾ ਠੀਕ ਨਹੀਂ। ਕੀ ਕੋਈ ਬਹਾਨਾ ਕਰਾਂ ? ਬਹਾਨਾ ਕਰਨਾ ਭੀ ਠੀਕ ਨਹੀਂ ਕਿਉਂਕਿ ਲੀਲਾ ਨੂੰ ਸਭ ਪਤਾ ਲਗ ਚੁਕਾ ਹੈ ਜੇ ਕਿਤੇ ਲੀਲਾ ਭਾਂਡਾ ਭੰਨ ਦੇਵੇ ਅਰ ਬਾਬਾ ਜੀ ਨੂੰ ਪਤਾ ਲਗ ਗਿਆ ਤਾਂ ਫੇਰ ਕੀ ਕਰਾਂਗੀ। ਹਛਾ ਜੋ ਹੋਊ ਦੇਖਿਆ ਜਾਵੇਗਾ ਹੁਣ ਤਾਂ ਗੱਲ ਲੁਕਾਉਣੀ ਹੀ ਚੰਗੀ ਹੈ।

ਮਾਯਾਰਾਣੀ ਸ਼ਿਰ ਝੁਕਾਈ ਇਹ ਗੱਲਾਂ ਸੋਚ ਹੀ ਰਹੀ ਸੀ ਅਰ ਦਰੋਗਾ ਭੀ ਹੈਰਾਨ ਸੀ ਕਿ ਮਾਯਾ ਰਾਣੀ ਨੇ ਮੇਰੀ ਗੱਲ ਦਾ ਕੋਈ ਉੱਤਰ ਕਿਉਂ ਨਹੀਂ ਦਿਤਾ ਅਰ ਕੀ ਸੋਚ ਰਹੀ ਹੈ ? ਬਹੁਤ ਚਿਰ ਤਕ ਚੁਪ ਕਰ ਰਹਿਣ ਦੇ ਪਿਛੋਂ ਫੇਰ ਉਸਨੇ ਮਾਯਾਰਾਣੀ ਨੂੰ ਕਿਹਾ:—

ਤੂੰ ਕੀ ਸੋਚ ਰਹੀ ਹੈਂ ! ਮੇਰੀ ਗੱਲ ਦਾ ਉੱਤਰ ਕਿਉਂ

ਨਹੀਂ ਦੇਂਦੀ ?

ਮਾਯਾਰਾਣੀ—ਮੈਂ ਇਹ ਸੋਚ ਰਹੀ ਹਾਂ ਕਿ ਇਸ ਗੱਲ ਦਾ ਕੀ ਉੱਤਰ ਦੇਵਾਂ ? ਮੈਨੂੰ ਆਪ ਕੁਛ ਪਤਾ ਨਹੀਂ ਕਿ ਮੇਰੇ। ਏਯਾਰਾਂ ਨੇ ਅਜੇਹੇ ਸਮੇਂ ਮੇਰਾ ਸਾਥ ਕਿਉਂ ਛੱਡ ਦਿਤਾ ਹੈ।

ਦਰੋਗਾ—ਹੱਛਾ ਪਤਾ ਤਾਂ ਲੱਗਾ ਕਿ ਓਹ ਆਪੇਚਲੇਗਏਹਨ

ਮਾਯਾ:—ਹਾਂ ਏਹੋ ਗੱਲ ਹੈ ਹਛਾ ਹੁਣ ਇਨਾਂ ਗੱਲਾਂ ਵਿਚ ਸਮਾਂ ਨਸ਼ਟ ਨ ਕਰੋ। ਛੇਤੀ ਸੋਚੋ ਕਿ ਹੁਣ ਕੀ ਕਰਨਾ ਚਾਹੀਏ ਅਸੀ ਕਿਥੇ ਜਾਕੇ ਠਹਿਰੀਏ ?

ਦਰੋਗਾ— ਮੇਰੀ ਸਮਝ ਵਿਚ ਤਾਂ ਹੁਣ ਸ਼ੇਰ ਅਲੀ ਖਾਂ ਪਾਸ ਪਹੁੰਚਣਾ ਚਾਹੀਦਾ ਹੈ ਸਭ ਜਾਣਦੇ ਹਨ ਕਿ ਸ਼ੇਰ ਅਲੀ ਬੜਾ ਬਹਾਦਰ ਤੇ ਲੜਾਕਾ ਹੈ ਪਰ ਉਸਦੇ ਪਾਸ ਧਨ ਨਹੀਂ ਹੈ।

ਮਾਯਾ:—ਮੈਂ ਧਨ ਨਾਲ ਓਸਦਾ ਘਰ ਭਰ ਦੇਵਾਂਗੀ ਫੇਰ ਤਾਂ ਓਹ ਪ੍ਰਸੰਨ ਹੋਜਾਵੇਗਾ ਅਰ ਤਕੜੀ ਫੌਜ ਬਨਾਕੇ ਸਾਡੇ ਨਾਲ ਹੋਜਾਵੇਗਾ ਮੈਂ ਆਪਨੂੰ ਕਹਿ ਚੁਕੀ ਹਾਂ ਕਿ ਇਸ ਦਸ਼ਾ ਵਿਚ ਭੀ ਮੈਨੂੰ ਧਨ ਦਾ ਕੋਈ ਘਾਟਾ ਨਹੀਂ ਹੈ।

ਦਰੋਗਾ—ਹਾਂ ਮੈਨੂੰ ਯਾਦ ਹੈ ਕਿ ਤੂੰ ਸ਼ਿਵਗੜ੍ਹੀ ਵਲੋਂ। ਕਿਹਾ ਸੀ। ਹਛਾ ਹੁਣ ਢਿਲ ਨਹੀਂ ਕਰਨੀ ਚਾਹੀਦੀ (ਤ੍ਰਬੁਕਕੇ) ਹੈਂ! ਇਹ ਕੀ! (ਔਹ ਦੇਖ) ਉਸ ਝਾੜੀ ਵਿਚੋਂ ਕੋਈ ਨਿਕਲਕੇ ਇਸ ਪਾਸੇ ਆ ਰਿਹਾ ਹੈ, ਹੈਂ! ਇਹ ਤਾਂ ਸ਼ਿਵਦੱਤ ਮਲੂਮ ਹੁੰਦਾ ਹੈ (ਚੰਗੀ ਤਰਾਂ ਦੇਖਕੇ) ਹੈ ਤਾਂ ਸ਼ਿਵਦੱਤ ਹੀ! ਦੇਖ! ਦੇਖ!! ਹੋਰਭੀਆਦਮੀਉਸਦੇਪਿਛੇ੨ਝਾੜੀਵਿਚੋਂਨਿਕਲਰਹੇਹਨ।

ਮਾਯਾਰਾਣੀ ਨੇ ਤ੍ਰਬੁਕ ਕੇ ਓਸ ਪਸੇ ਵੇਖਿਆ ਅਰ ਹਸਦੀ ਹੋਈ ਉਠ ਖਲੋਤੀ॥ ਇਤਿ॥

[ ਅਗੇ ਦੇਖੋ ਕਾਂਡ ਯਾਰਵਾਂ ]

# ਨੈਨ ਅੰਮ੍ਰਿਤ ਅੰਜਨ

ਕੁਕਰ ਬੜੀ ਹੀ ਨਾ ਮੁਰਾਦ ਬੀਮਾਰੀ ਹੈ ਅੱਖਾਂ ਖੋਲਨ ਤਕ ਨਹੀਂ ਦੇਂਦੇ, ਅਰ ਜੇ ਕੁਛ ਪੁਰਾਣੇ ਹੋ ਜਾਣ ਤਾਂ ਬੜੇ ਹੀ ਦੁਖਦਾਈ ਹੋ ਜਾਂਦੇ ਹਨ, ਹਰ ਵੇਲੇ ਸੂਲਾਂ ਵਾਂਗ ਰੜਕਦੇ ਹਨ। "ਨੈਨ ਅੰਮ੍ਰਿਤ ਅੰਜਨ" ਪੁਰਾਣੇ ਤੋਂ ਪੁਰਾਣੇ ਕੁਕਰਿਆਂ ਨੂੰ ਦੂਰ ਕਰਕੇ ਨਜ਼ਰ ਵਧਾਉਂਦਾ ਹੈ। ਤਾਲਬ ਇਲਮਾਂ, ਮੁਨਸ਼ੀਆਂ ਤੇ ਲਿਖਤ ਦਾ ਕੰਮ ਕਰਨ ਵਾਲਿਆਂ ਲਈ ਸੌਗਾਤ ਹੈ। ਮੁਲ ੧)

**ਨੋਟ**— ਸਾਡੀਆਂ ਦਵਾਈਆਂ ਦੀ ਲਾਗਤ ਤੇ ਖਾਸ ਤਾਰੀਫ ਹੁੰਦਿਆਂ ਵੇਖਕੇ ਲਖ ਬਾਜ਼ ਬਹੁਤ ਠੱਗੀ ਕਰਦੇ ਫਿਰਦੇ ਹਨ, ਖਾਸ ਕਰਕੇ ਸਾਡੇ ਸੁਰਮੇ "ਨਾਯਾਬ" ਦੀ ਬਹੁਤੀ ਵਿੱਕਰੀ ਹੁੰਦਿਆਂ ਵਖਕੇ ਕਈ ਠੱਗ ਸਾਡੇ ਨਾਉਂ ਤੇ ਨਕਲੀ ਸੁਰਮੇ ਵੇਚ ਰਹੇ ਹਨ ਇਸ ਲਈ ਧੋਖੇ ਤੋਂ ਬਚਣ ਲਈ ਸਾਡਾ ਨਾਉਂ ਪਤਾ ਸ਼ੀਸ਼ੀ ਤੇ ਦੇਖ ਲਿਆ ਕਰੋ। ਇਹ ਭੀ ਯਾਦ ਰਹੇ ਕਿ ਮੇਰੇ ਬਿਨਾਂ ਹੋਰ ਕੋਈ ਸੁੰਦਰ ਸਿੰਘ ਹਕੀਮ ਬਾਬਾ ਸਾਹਿਬ ਦੇ ਚੌਂਕ ਵਿਚ ਨਹੀਂ ਹੈ।

ਹਰ ਪ੍ਰਕਾਰ ਦੀ ਚਿੱਠੀ ਪੱਤ੍ਰ ਇਸ ਪਤੇ ਤੇ ਭੇਜੋ:—

**ਭਾਈ ਸੁੰਦਰ ਸਿੰਘ ਹਕੀਮ**

**ਚੌਂਕ ਬਾਬਾ ਅਟੱਲ ਸਾਹਿਬ ਅੰਮ੍ਰਿਤਸਰ**

